ਗੁਨ ਨਾਹੀਂ। ਰੇ ਦਸਕੰਧ ਨ ਸੂਝਤ ਤੋਹਿ ਯਹੈ ਰਘੁਨਾਥ ਪ੍ਰ-
ਤਾਪ ਕੀ ਛਾਂਹੀ ॥ ੬੭ ॥
ਕਬਿੱਤ–ਸੀਤਾ ਕੇ ਬਿਛੋਹੇ ਰਤੀ ਰਾਮ ਮੇ ਨ ਰਹਿਯੋ ਬਲ, ਦੂਜੇ
ਲਖਮਨ ਮੇਘਨਾਦ ਤੇ ਕਯੋਂ ਜੀਤ ਹੈ। ਕਪਿਨ ਕੋ ਰਾਜਾ ਏਕ
ਸੁਨਯੋ ਹੈ [ਮੈਂ] ਸੁਗ੍ਰੀਵ ਸੁਤੋ, ਬਾਲੀ ਐਸ ਮਾਰਿਓ ਜੁਰ ਗਏ
ਤੇ ਅਨੀਤ ਹੈ। ਗਯੋ ਜੁ ਵਿਭੀਖਨ ਸੁ ਕੌਨ ਗਿਨਤੀ ਮੈ ਨਲ
ਨੀਲ ਰਨ ਪੌਰਖ ਕੀ ਕੌਨ ਪਰਤੀਤ ਹੈ। ਹਨੂਮਾਨ ਬਾਧਯੋ
ਮਾਰਯੋ ਅੰਗਦ ਨਿਹਾਰਯੋ ਨੀਕੈ ਮੋਹੂ ਕੌਨ ਮਾਰ ਹੈ ਸੁ ਸਭੀ
ਵਿਪਰੀਤ ਹੈ ॥ ੬੮ ॥
ਕਬਿੱਤ–ਅਜਹੂੰ ਲੌ ਕ੍ਰੋਧ ਤਜ ਪ੍ਰਭ ਕੇ ਚਰਨ ਭਜ, ਯਾਹੀ ਮੈਂ
ਸਮਝ ਤੇਰੇ ਬੰਸ ਬੇਲ ਫਲੀ ਹੈ। ਰਾਵਨ ਵਿਭੂਤ ਕੇ ਭਰੋਸੇ ਜਿਨ
ਭੂਲੋ ਆਜ, ਯਹੈ ਛਲ ਜਾਤ ਹੈ ਨ ਕਾਹੂ ਯਹ ਛਲੀ ਹੈ। ਤੂੰ
ਜੋ ਹੈਂ ਬਕਤ ਐਸੋ ਮੋਹਿ ਕੌਨ ਮਾਰ ਸਕੈ, ਕੋ ਹੈ ਰੇ ਅਮਰ ਅਰ
ਆਈ ਸੁਧ ਭਲੀ ਹੈ। ਐਸੋ ਕੋਜੁ ਤੋ ਤੇ ਹਾਰੇ ਰਾਮ ਕੀ ਬਲਾ-
ਇ ਮਾਰੇ, ਤੇਰੇ ਮਾਰਬੇ ਕੋ ਤੇਰੋ ਪਾਪ ਮਹਾ ਬਲੀ ਹੈ ॥ ੬੯ ॥
ਕਬਿੱਤ–ਰਾਵਨ ਕਹਤ ਮੈਂ ਤੋ ਰਾਮ ਬਲ ਜਾਨਯੋ, ਏਕ ਜਾ ਜਰੋ
ਪੁਰਾਨੋ ਸ਼ਿਵ ਧਨੁਖ ਚਢਾਯੋ ਹੈ॥ ਦੂਸਰੇ ਸਪਤ ਤਾਲ ਛੇਦੇ
ਹੈ ਕਰਮ ਕਾਲ, ਕਯੋਂਹੂੰ ਬਨ ਗਈ ਬੂਢੋ ਸਾਖਾ ਮ੍ਰਿਗ ਘਾਯੋ ਹੈ॥
ਲਾਖਕ ਨਿਹੋਰੇ ਕਰ ਤੇਰੇ ਮੇਰੇ ਪਾਇ ਪਰਿ, ਲੈਕੇ ਕਪਿ ਰੀਛ
ਨੀਰ ਬਾਰਧ ਪਟਾਯੋ ਹੈ॥ ਅੰਗਦ ਬਿਕਲ ਵਾਂਕੇ ਏਈ ਚਾਰੋ
ਬਲ ਤਾਕੋ ਆਇ ਲੰਕ ਚੌਗੁਨੋ ਚਵਾਉ ਤੈ ਚਲਾਯੋ ਹੈ॥ ੭੦ ॥
ਕਬਿੱਤ–ਔਰ ਏਕ ਪੈਂਡੇ ਚਲੀ ਜਾਤ ਤਾਰਕਾ ਨਿਪਾਤੀ, ਤਾਕੋ
ਮਾਰੇ ਸੂਰਨ ਕੋ ਬਡੋ ਉਪਹਾਸ ਹੈ॥ ਕੰਚਨ ਕੇ ਲੋਭ ਮ੍ਰਿਗ ਕੰ-
ਚਨ ਕੋ ਮਾਰਯੋ ਮੁਨਿ ਯਹੈ ਕਛੂ ਔਰ ਕਪਿ ਪੌਰਖ ਬਿਸ੍ਵਾਸ ਹੈ।
ਮੇਰੇ ਭੁਜ ਦੰਡ ਕੇ ਪ੍ਰਤਾਪ ਕੌ ਨ ਜਾਨੇ ਰਾਮ ਇੰਦ੍ਰ ਜਮ ਬਰਨ
ਕੁਬੇਰ ਮਾਨੈ ਤ੍ਰਾਸ ਹੈ॥ ਤਾਂ ਪਰ ਤੋ ਲੰਕ ਕੋ ਨਿਸੰਕ ਚਲਯੋ
ਆਵਤ ਹੈ ਪ੍ਰਾਨ ਤੇ ਉਦਾਸ ਹੈ ਕਿ ਸੀਤਾ ਤੇ ਉਦਾਸ ਹੈ॥ ੭੧ ॥

ਕਬਿੱਤ—ਕੌਨ ਬਕ ਬਾਦ ਕਰੈ ਰਾਵਨ ਮਾਰਜੋਈ ਮਰੈ ਤਾਂਤੇ ਕਹੇ ਅੰਗਦ ਤੂੰ ਸਾਵਧਾਨ ਹੂਜੀਓ ॥ ਰਾਮ ਕੇ ਬਚਨ ਤੈਤੋ ਨੈਕ ਨ ਬਿਚਾਰੇ ਮਨ, ਕੌਲੋਂ ਸਮਝਾਊਂ ਹੌਨ ਐਹੋਂ ਬਾਰ ਦੂਜੀਓ ॥ ਜਾਤ ਹੋਂ ਪੁਕਾਰੇ ਤੈਤੋ ਦਸੋ ਸੀਸ ਹਾਰੇ ਅਬ, ਤੀਨੋ ਲੋਕ ਜੋਰ ਭਟ ਕੋਟ ;ਸ਼ਿਵ ਪੂਜੀਓ ॥ ਆਨੰਦ ਤ੍ਰਿਲੋਕ ਛਾਯੋ ਤੋਕੋ ਪਰਲੋਕ ਭਾਯੋ, ਇਹਾਂ ਪਰਲੋਕ ਬਿਨ ਔਰ ਨ ਕਛੂ ਜੀਓ ॥ ੭੨॥

ਦੋਹਰਾ—ਤਬ ਅੰਗਦ ਮਨ ਮੈ ਕਹੈ ਕਰੋਂ ਏਕ ਬਲ ਆਜ ॥ ਇਤ ਦਾਨਵ ਦਲ ਪਚ ਰਹੈ, ਉਤ ਪ੍ਰਸੰਨ ਰਘੁਰਾਜ॥ ੭੩ ॥

ਸੋਰਠਾ—ਤਬ ਕਪਿ ਰੋਪਯੋ ਪਾਉਂ, ਪ੍ਰਗਟ ਸਭਾ ਮੈਂ ਯੋਂ ਕਹੈ ॥ ਸੁਨ ਲੰਕਾ ਕੇ ਰਾਉ ਹੈ ਜੁ ਉਠਾਵੈ ਸੂਰਮਾ ॥ ੭੪ ॥

ਸੋਰਠਾ—ਕਹੇ ਨਿਸਾਚਰ ਕੋਪ ਪਕਰ ਉਪਾਰੋ ਚਰਨ ਕੋ॥ਆਜ ਘਟਾਵੋ ਓਪ ਜਾਇ ਕਹੈ ਰਘੁਨਾਥ ਕੋ ॥ ੭੫ ॥

ਸੋਰਠਾ—ਤਬ ਲਾਗੇ ਦਸ ਬੀਸ ਕਨਕ ਖੰਭ ਚੀਟੀ ਮਨੋ ॥ ਲੰਕਾਪਤਿ ਧੁਨ ਸੀਸ ਕਹੇ ਬਹੁਤ ਲਾਗੋ ਸੁਭਟ ॥ ੭੬ ॥

ਸੋਰਠਾ—ਤਬ ਘਰ ਮੈ ਇਤਰਾਤ ਅਬ ਸਭ ਬਲ ਫੀਕੋ· ਪਰਯੋ ॥ ਮਨਹੁ ਬੇਲ ਸੋ ਪਾਤ ਯੋਂ ਕਾਂਪੇ ਨਿਸਚਰ ਸਬੈ ॥ ੭੭ ॥

ਸੋਰਠਾ—ਜੀਤੇ ਸੁਭਟ ਬਿਸਾਲ ਬਚਯੋ ਨ ਕੋਊ ਲੰਕ ਮੈਂ ॥ ਜਯੋਂ ਸਮੇਰ ਉਡਮਾਲ ਫਿਰਤ ਚਹੂੰ ਦਿਸ ਅਚਲ ਸੋ ॥ ੭੮ ॥

ਸੋਰਠਾ—ਜੇ ਆਵਤ ਐਡਾਤ ਭੁਜਾ ਠੋਕ ਸਭ ਸੂਰਮਾ ॥ ਤੇ ਰੋਮਨ ਦਬ ਜਾਤ ਜਯੋਂ ਪੰਖੀ ਗਿਰਿ ਪਰ ਬਸੈ ॥ ੭੯ ॥

ਸੋਰਠਾ—ਲਗੇ ਚਰਨ ਸਬ ਸੂਰ ਰਘੁਪਤਿ ਚਰਨ ਪ੍ਰਤਾਪ ਤੇ ॥ ਰਾਵਨ ਮਰੈ ਬਿਸੂਰ ਹਨੂਮਾਨ ਪਾਸਕ ਨਹੀਂ ॥ ੮੦ ॥

ਸੋਰਠਾ—ਤਬ ਬੋਲਯੋ ਸੁਤ ਬਾਲ ਬਲ ਦੇਖਯੋ ਕਛੁ ਦੂਤ ਕੋ ॥ ਅਜ ਹੂੰ ਮੂਢ ਸੰਭਾਲ ਚਲਹੁ ਸਰਨ ਤ੍ਰਿਨ ਦੰਤ ਧਰ ॥ ੮੧ ॥

ਸੋਰਠਾ—ਗਰੇ ਕੁਹਾਰੀ ਬਾਂਧ ਜਨਕ ਸੁਤਾ ਆਗੇ ਕਰਹੁ ॥ ਬੈਰ ਰਾਮ ਸੋ ਨਾਧ ਜਬ ਸੇਵਕ ਤੇ ਜੀਤੀਓ ॥੮੨ ॥

ਸੋਰਠਾ—ਕਾਗਦ ਚਰਨ ਸਮਾਨ ਅਛਰ ਸਭ ਦਾਨੋ ਲਗੇ ॥

ਕਹੋ ਉਡੋਂ ਅਸਮਾਨ ਕਹੋ ਪਖਾਰੋਂ ਸਿੰਧ ਮੈਂ ॥ ੮੩ ॥
ਸੋਰਠਾ–ਤਿਨ ਸੋ ਕੈਸੀ ਰੀਸ ਜੋ ਪਤਿ ਚੌਦਹ ਲੋਕ ਕੇ ॥
ਤੇ ਰਘੁਪਤਿ ਜਗਦੀਸ਼ ਤੂੰ ਪ੍ਰਤਾਪ ਜਾਨੈ ਨਹੀਂ ॥ ੮੪ ॥
ਸੋਰਠਾ–ਰਹਿਓ ਲੰਕ ਤੇ ਬਾਸ ਜੀਅ ਰਾਵਨ ਨਿਸਚੈ ਕਰਹੁ॥
ਰਘੁਪਤਿ ਚਰਨ ਬਿਲਾਸ ਨਿਰਖ ਗਹੋ ਸ਼ਿਵਲੋਕ ਕੋ ॥ ੮੫ ॥
ਸੋਰਠਾ–ਅਬਹ ਉਠਾਵਤ ਪਾਉ ਸੁਭਟ ਸਭੈ ਤਰਹਰ ਕੀਏ ॥
ਦੂਰਕਰਹੁ ਚਿਤਚਾਉ ਚਿਤਾਚਾਉ ਮਨ ਮੈਂ ਧਰਹੁ ॥ ੮੬ ॥
ਸੋਰਠਾ–ਤਬ ਬੋਲਿਓ ਜੁਵਰਾਜ ਮਮ ਚਰਨਨ ਕਿਮ ਗਹਤ ਹੈਂ ॥ ਚਰਨ ਗਹੋ ਰਘੁਰਾਜ ਜਉ ਚਾਹਤ ਸੁਖ ਬੰਸ ਕੋ ॥ ੮੭ ॥
ਸੋਰਠਾ–ਅੰਗਦ ਚਰਨ ਉਠਾਇ ਚਮਕ ਚਲਿਓ ਰਘੁਨਾਥਪੈ ॥ ਡਰਪ ਲੰਕ ਕੋ ਰਾਇ ਸਭਾ ਉਠੀ ਮੰਦਰ ਧਸਜੋ ॥ ੮੮ ॥
ਸਵੈਯਾ–ਬਾਲਿ ਕੋ ਪੂਤ ਸਪੂਤ ਬਡੋ ਤਜ ਲੰਕ ਪਤੀ ਰਘੁਬੀਰ ਪੈ ਆਯੋ ॥ ਪਾਇ ਛੁਏ ਪੁਲਕੇ ਸਬ ਗਾਤ ਕਹੀ ਬਤੀਆਂ ਉ-ਤਸਾਹ ਬਢਾਯੋ ॥ ਨਾਥ ਗਿਰਿਓ ਨਿਜਧਾਮ ਤੇ ਰਾਵਨ ਬ੍ਰਹਮ ਸਰਾਪੰ ਬਡੋ ਦੁਖ ਪਾਯੋ ॥ ਡਾਰ ਦਯੋ ਤੁਮਹੀ ਤਬ ਰਾਵਨ ਆ-ਪਨ ਆਨ ਭਲੇ ਪਹੁਚਾਯੋ ॥ ੮੯ ॥
ਸੋਰਠਾ–ਤਬ ਅੰਗਦ ਰਨ ਧੀਰ ਹਾਥ ਜੋਰ ਬਿਨਤੀ ਕਰੀ ॥
ਸੋ ਕਰੀਅਹੁ ਰਘੁਬੀਰ ਜੋ ਰਾਵਨ ਪਾਛੇ ਕਰੀ ॥ ੯੦ ॥
ਦੋਹਰਾ–ਯਹਿ ਬਿਨਤੀ ਰਾਵਨ ਕਰੀ ਸੋ ਮੈ ਕਹੋਂ ਸੁਨਾਇ ॥
ਸੁਨਤ ਰਾਮ ਲੋਚਨ ਭਰੇ ਅੰਗਦ ਕੰਠ ਲਗਾਇ ॥ ੯੧ ॥
ਕਬਿੱਤ–ਸੀਸ ਨ ਨਿਵਾਇ ਹੌਂ ਨ ਰੁਦ੍ਰ ਬਿਸਰਾਇ ਹੌਂ ਨ ਬੈ-ਰੀ ਬਲ ਗਾਇ ਹੋਂ ਘਨੇਈ ਸੂਰ ਘਾਇ ਹੋਂ ॥ ਆਇ ਹੋਂ ਨ ਤੁਮ ਪੈ ਨ ਜਾਨਕੀ ਪਠਾਇ ਹੋ ਹੌਂ ਬਾਜੀ ਰਨ ਮਾਂਡ ਬਿੰਦ ਬਾਂਦਰ ਨਚਾਇ ਹੋਂ ॥ ਤੁਮਹਿ ਬੁਲਾਇ ਏਕ ਏਕ ਬਿਚਲਾਇ ਜੋਊ ਮੀਚ ਇਹ ਭਾਂਤ ਹੈ ਨ ਤਊ ਮਰ ਜਾਇ ਹੌਂ ॥ ਜੇਤੇ ਚਢ ਆਇ ਘਰ ਏਕੈ ਨ ਪਠਾਇ ਹੋਂ ਸੁ ਤਾਂਹੀ ਦਿਨ ਮਹਾਰਾਜ ਰਾਵਨ ਕਹਾਇ ਹੋਂ ॥ ੯੨ ॥

ਕਬਿੱਤ—ਸੀਸਦਸ ਜਾਤ ਹੈਂ ਤੁ ਜਾਹਿ ਏਹੀ ਕਾਲ ਬਸ ਅੰਗਦ ਯੌਂ ਜਾਇ ਕਹਿ ਕ੍ਰੋਧ ਨ ਘਟਾਇ ਹੌਂ ॥ ਆਜ ਹੀਂ ਵਿਭੀਖਨ ਕੋ ਦੇਹ ਜੀਤ ਲੰਕ ਸੋ ਜੁ ਆਇ ਬਸੈ ਐਸੇਊ ਕਲੰਕ ਨ ਲ-ਜਾਇ ਹੌਂ ॥ ਸ਼ਿਵ ਜੋ ਸਹਾਇ ਕਰੇਂ ਭਲੋ ਨਾਹੀਂ ਖਰੋ ਭਲੋ ਲੇਹੁ ਬੋਲ ਆਪਨੇ ਨ ਦੇਤ ਦੁਖ ਪਾਇ ਹੌਂ ॥ ਰਾਮ ਚੜ ਆਏ ਤਬ ਡਰਿਓ ਸੀਅ ਦੀਨੀ ਕਪਿ, ਤਾਹੀਂ ਕੀ ਸਭਾ ਮੈਂ ਐਸੋ ਨਾਉ ਨ ਧਰਾਇ ਹੋਂ ॥ ੯੩ ॥

ਸੋਰਠਾ—ਤੀਅ ਕਰ ਹੈ ਪਰਬੋਧ ਅਰ ਮੰਤ੍ਰੀ ਸਿਖ ਦੇਂਹਗੇ ॥
ਸਬ ਕੇ ਬਚਨ ਨਿਰੋਧ ਰਾਵਨ 'ਕਛੁ ਮਾਨੈ ਨਹੀਂ ॥ ੯੪ ॥

ਇਤਿਸ੍ਰੀਰਾਮਗੀਤੇਅੰਗਦਸਮੋਧਅਸ਼ਟਮੋਅੰਕਸਮਾਪਤਹ॥੮॥

---

# ਨਾਵਾਂ ਅੰਕ ਆਰੰਭ

ਦੋਹਰਾ—ਇਤਿ ਰਘੁਪਤਿ ਕਪਿ ਕਟਕ ਲੈ,ਲੰਕਾਕੋ ਸਮੁਹਾਤ॥
ਉਤ ਰਾਵਨ ਰਿਸ ਉਮਡ ਮਨ ਕੰਪਤ ਥਰਥਰ ਗਾਤ ॥੧॥

ਸੋਰਠਾ—ਦੇਖਹੁ ਕਾਲ ਪ੍ਰਮਾਨ ਅਸੁਰ ਦੇਵ ਸੇਵਤ ਚਰਨ। ਅਬ ਅੰਗਦ ਹਨੂੰਮਾਂਨ, ਮੋਹ ਡਰਾਵਤ ਰਾਮਤੇ ॥ ੨ ।

ਕਬਿੱਤ—ਏਕ ਦੌਰ ਕਰੋਂ ਰੌਰ ਮੇਲੋਂ ਭਰ ਕੌਰਿ ਕਪਿ ਏਕਬਾਰ ਸਿੰਧੁ ਧਾਰ ਸਬ ਹੀ ਬਹਾਇ ਦਿਓਂ । ਔਰ ਜਿਤੀ ਭੂਮਿ ਬੇਢ ਪਰਿਓ ਦਲ ਏਕ ਕੋਟ ਹੌਤੋਂ ਏਕ ਬਾਨ ਤਿਤੀ ਭੂਮਹਿ ਗਿਰਾ ਇ ਦਿਓਂ । ਔਰ ਜੀਅ ਆਵਤ ਹੈ ਲੋਗਨ ਸਮੇਤ ਗਢ ਲੰਕ ਕੋ ਉਪਾਰ ਇਨ ਊਪਰ ਚਲਾਇ ਦਿਓਂ । ਛੋਰ ਬੰਦ ਸਾਲ ਤੇ ਨਿਹਾਲ ਕਰ ਤਾਤਕਾਲ ਆਵੈ ਮਨ ਐਸੀ ਹਾਲ ਕਾਲ ਹੀ ਪਠਾਇ ਦਿਓਂ ॥ ੩ ॥

ਕਬਿੱਤ–ਰਿਸ ਮੈ ਜਰਿਓਈ ਜਾਤ ਓਠਨ ਚਬ ਚਬਾਤ ਚਲਿਓ ਰਨਵਾਸ ਕੋ ਜੁਹਾਰ ਸਭਾ ਚਲੀ ਹੈ। ਦੇਵ ਗਏ ਦੇਵ ਲੋਕ ਦਾਨਵ ਭਏ ਸਸ਼ੋਕ, ਆਜ ਮਹਾਰਾਜ ਕੀ ਨ ਦੇਖੀ ਧੁਨ ਭਲੀ ਹੈ। ਏਕ ਕਹੈਂ ਹਮ ਤੋ ਪੁਕਾਰ ਸਿਰ ਮਾਰ ਰਹੇ, ਕਾਹੇ ਕੀ ਭਲਾਈ ਲੰਕ ਕੰਚਨ ਕੀ ਜਲੀ ਹੈ। ਸੁਨਿਓ ਹਮ ਅੰਗਦ ਪੁਕਾਰ ਕਹਿਓ ਰਾਵਨ ਸੋ, ਤੋਹਿ ਛਲ ਜੈਹੈ ਸੀਆ ਮੂੜ ਤੈ ਨ ਛਲੀ ਹੈ॥ ੪॥

ਕਬਿੱਤ–ਏਕ ਹਾਥ ਧੋਪ ਦ੍ਵੈ ਸੋ ਕੋਪਹਿ ਜਨਾਵਤ ਹੈ ਏਕ ਤੀਆ ਹਾਥ ਪਰ ਠੋਕਿਓ ਏਕ ਭਾਲਸੋਂ। ਦ੍ਵੈ ਸੋਂ ਸ਼ਿਵ ਬੰਦ ਦ੍ਵੈ ਮਰੋਰ ਅੰਗਰਾਇ ਜੁਗ ਏਕ ਕੋ ਉਠਾਇ ਕਹਜੋ ਮਾਰੋਂ ਰਿਸ (ਰਿਪ) ਕਾਲ ਸੋਂ। ਦ੍ਵੈ ਕਮਾਨ ਬਾਨ ਤੀਨ ਸੋ ਤ੍ਰਿਲੋਕ ਡਾਟਿ ਏਕ ਮੂਛਨ ਕੋ ਤਾਉ ਦੇਤ ਲਾਗਿਓ ਏਕ ਢਾਲ ਸੋਂ। ਠੌਰ ਠੌਰ ਮੂਕ ਛਬਿ ਐਸੀ ਭਾਂਤਿ ਕਛੂ ਨਿਜ ਮੰਦਰ ਕੋ ਚਲਿਓ ਬਾਕੀ ਏਕ ਅੱਛ ਮਾਲ ਸੋਂ॥ ੫॥

ਕਬਿੱਤ–ਅੰਗਦ ਖਿਝਾਯੋ ਬਕ ਬਾਦ ਕੌਨ ਕਹੈ ਸਕ ਦੇਵ ਬਧੂ ਰਹੀ ਚਕ ਚਾਮਰ ਸਹਿਤ ਹੈ। ਏਕ ਫੂਲ ਮਾਲ ਹਾਥ ਏਕ ਕੇ ਗੁਲਾਲ, ਕਾਹੂੰ ਦੇਤ ਨ ਜਬਾਬ ਮਾਨੋ ਬਾਰਹਿ ਅਦਿਤ ਹੈ। ਜੱਛ ਰੱਛ ਕਿੰਨਰ ਭੁਜੰਗਨ ਕੀ ਬੇਟੀ ਸਬ, ਹੇਠੀ ਮਤਿ ਭਈ ਆਪ ਆਪ ਕੋ ਚਕਤ ਹੈਂ। ਚਢੇ ਗਢਿ ਕਹੇ ਰਾਨੀ ਨੀਕੇ ਕੈ ਨਿਹਾਰ ਚਲੇ ਬਾਂਦਰ ਹੈਂ ਆਵਤ ਕੇ ਬਾਦਰ ਅਮਿਤ ਹੈਂ॥ ੬॥

ਕਬਿੱਤ–ਦੇਤ ਕਿਲਕਾਰੀ ਸਬਹੀਂ ਤੇ ਡੀਲ ਭਾਰੀ, ਯਹਿ ਹਾਥ ਕੋ ਉਠਾਵੈ ਤੌ ਨ ਦੁਰਿਓ ਸਸਿਭਾਨ ਹੈ। ਰਾਤੇ ਬਿਕਰਾਲ ਨੈਨ ਕੋਪ ਮਾਨੋ ਐਨ ਬੈਨ, ਅੰਗਕੀ ਕਠੋਰਤਾ ਤੇ ਕੋਮਲ ਪਖਾਨ ਹੈ। ਯਾਹੀ ਕੋ ਤੋ ਅੰਗਦ ਕਹਤ ਹੋ ਨ ਰਾਮ ਢਿਗ ਪ੍ਰਗਟੈ ਕਹਾਂ ਤੈ ਰਨਜੁੱਧ ਕੋ ਨਿਦਾਨ ਹੈ। ਯਾਕੋ ਪਹਿਚਾਨ ਤਹੋ ਲੰਕ ਜਾਰੀ ਜਾਨਤ ਹੋ ਅੰਜਨੀ ਕੋ ਪੂਤ ਬਡੀ ਬਿਆਧ ਹਨੂੰਮਾਨ ਹੈ॥ ੭॥

ਕਬਿੱਤ–ਦੇਖ ਰਾਨੀ ਤਾਕੇ ਪਾਛੇ ਆਵਤ ਜੋ ਗਾਤ ਆਛੇ ਕਾਂਪੈ ਕਹਿਓ ਜਾਇ ਯਾਕੇ ਬਲ ਕੋ ਨ ਪਾਰ ਹੈ। ਏਕ ਬਾਰ ਮੇਰੇ ਹਾਥ

ਲਾਗਿਓ ਹੋ ਮੈ ਛਾਡ ਦਯੋ ਤਾਕੋ ਕਪਿ ਜਾਨੋ ਜਿਨ ਇੰਦ੍ਰ ਅਵਤਾਰ ਹੈ। ਭ੍ਰਾਈ ਦੂਰ ਕੀਨੋ ਜਿਨ ਦੇਸ ਰਾਜ ਲੀਨੋ ਸਬ ਨੈਕ ਬੈਰ ਕੀਨੇ ਯਾਕੇ ਬੈਰ ਨ ਉਧਾਰ ਹੈ। ਨਾਉ ਕਪਿ ਬਾਲੀ ਜੋ ਨ ਕਾਲ ਬਸ ਭਯੋ ਜੋ ਤੇ ਭਯੋ ਤੌਤੋ ਤਾਂ ਕੋ ਪੂਤ ਅੰਗਦ ਕੁਮਾਰ ਹੈ ॥ ੮ ॥

ਕਬਿੱਤ—ਸਬੈ ਅੰਗ ਬਢੇ ਕੇਸ ਦੇਖੀਅਤ ਰੀਛ ਭੇਸ ਯਾ ਸੋ ਲ-ਰਬੇ ਕੋ ਨ ਦਿਨੇਸ ਨ ਅਨੰਤ ਹੈ। ਯਾਕੋ ਕੋਪ ਰਾਨੀ ਰਨ ਭੂਮ ਕੀ ਬਢਾਵੇ ਓਪ ਐਸੇ ਅਰਿ ਮਾਰੈ ਮਾਨੋ ਖੇਲਤ ਬਸੰਤ ਹੈ। ਸੂਰਨ ਕੀ ਭੀਰ ਪਰੈ ਊਧਮ ਮਚਾਵਤ ਹੈ ਦੇਖਨ ਕੋ ਐਸੋ ਮਾਨੋ ਕੋਊ ਬਡੋ ਸੰਤ ਹੈ। ਬਾਂਕੋ ਬਲਵੰਤ ਜਾਕੋ ਪਾਈਏ ਨ ਅੰਤ ਚ-ਤੁਰਾਨਨ ਕੋ ਅੰਸ ਜਸਵੰਤ ਜਾਮਵੰਤ ਹੈ ॥ ੯ ॥

ਕਬਿੱਤ—ਔਰ ਕਪਿ ਜੁਥਨ ਮੈਂ ਦ੍ਵੈ ਜੁ ਚਲੇ ਆਵਤ ਹੈਂ ਬੈਰੀ ਬਨ ਦਾਹਨ ਕੋ ਦਾਵਾਨਲ ਪ੍ਰਬਲ ਹੈਂ। ਔਰਨਤੇ ਸੁਨੇਹੈ ਸੁ ਤੈਸੇ ਹੀ ਮੈਂ ਦੇਖੇ ਆਜ ਬਡੇ ਡੀਲ ਨਿਆਇ ਰਨ ਭੂਮਿ ਕੇ ਅਚਲ ਹੈਂ। ਦੇਖੋ ਚਹੂੰ ਓਰਨ ਤੈਂ ਔਰ ਜੇਤੇ ਆਵੈਂ ਕਪਿ ਮਾਨੋਂ ਕਵਿ ਰਾਮ ਭਾਦੋਂ ਬਾਦਲ ਕੇ ਦਲ ਹੈਂ। ਹੌਂ ਨ ਪਹਿਚਾਨਤ ਹੋਂ ਐਸੋ ਅਨੁਮਾਨਤ ਹੋਂ ਅੰਗਦ ਕਹੇ ਹੈਂ ਮੋਸੋਂ ਏਈ ਨੀਲ ਨਲ ਹੈਂ॥੧੦॥

ਕਬਿੱਤ—ਬਡੋ ਸਨਮਾਨ ਸਬ ਕਰੈਂ ਯਾਕੀ ਕਾਨ ਅਰ ਸਬੈ ਕਪਿ ਮੰਡਲ ਕੋ ਦੇਖੀਅਤ ਜੀਉ ਹੈ ॥ ਯਾਕੀ ਦੁਤਿ ਆਗੇ ਛਬਿ ਔਰਨ ਕੀ ਫੀਕੀ ਲਾਗੈ ਦੇਖੋ ਕਵਿਰਾਮ ਮਾਨੋ ਪੌਰਖਕੀ ਸੀਉ ਹੈ। ਯਾਹੀ ਕੇ ਨਿਹੋਰੇ ਝੂਠੇ ਸਾਚੇ ਰਾਮ ਮਾਰੇ ਬਾਲੀ ਲੋਗ ਯੌਂ ਕਹਤ ਤੀਅ ਲੈ ਦਈ ਸੁਕੀਉ ਹੈ। ਸੁਨੋ ਯਾਕੋ ਨਾਉ ਮੇਰੇ ਦੇਸ ਦੇਸ ਗਾਂਉ ਸਬ ਸਾਖਾ ਮ੍ਰਿਗ ਰਾਉ ਰਵਿ ਮੂਰਤ ਸੁਗ੍ਰੀਵ ਹੈ ॥ ੧੧ ॥

ਛਪੈ—ਸਰਦ ਕਮਲ ਲੋਚਨ ਬਿਸਾਲ ਅਲਿਮਾਲ ਅਲਿਕ ਜਨ। ਸਜਲ ਸਘਨ ਘਨ ਦੁਤ ਸਰੀਰ ਬਨ ਮਾਲ ਇੰਦ੍ਰ ਧਨ। ਕੋਟਿ ਮਦਨ ਛਬਿ ਰਵਿ ਪ੍ਰਕਾਸ ਲਾਵੰਨ ਸੁਭਗਤਨ। ਭੂਅਮੰਡਲ ਅਵਤੰਸ ਚਰਨ ਸੇਵਤ ਸੁਰ ਮੁਨਿ ਜਨ। ਆਜਾ-

ਨ ਬਾਹੁ ਸਾਰੰਗਧਰ ਅਧਮ ਉਧਾਰ ਨ ਵਿਪਦ ਹਰ।ਕਵਿ ਰਾਮ ਪ੍ਰਗਟ ਰਘੁਬੰਸ ਮਣਿ ਏਈ ਸੀਤਾ ਪਤਿ ਰਾਮ ਬਰ॥੧੨॥

ਛਪੈ–ਤਰਨਿ ਬੰਸ ਭੁਜ ਦੰਡ ਪਗਟ ਪੌਰਖ ਪ੍ਰਚੰਡ ਅਤਿ। ਛਿਤਿ ਮੰਡਲ ਬ੍ਰਹਮੰਡ ਚਕਿਤ ਨਵ ਖੰਡ ਸਚੀਪਤਿ। ਕ੍ਰੋਧ ਅਨਲ ਪ੍ਰਜ੍ਵਲਿਤ ਪ੍ਰਬਲ ਜਮ ਦਗਨ ਸੁਭਟ ਸੁਅ। ਕਰ ਕੁ-ਵੰਡ ਸਤਖੰਡ ਉਮਡ ਘਨ ਬਰਖ ਸੁਮਤਿ ਭੁਅ। ਅਤਿ ਰੁੰਡ ਮੁੰਡ ਕਾਰਨ ਨ੍ਰਿਪਤਿ ਕਰਿਭ ਸੁੰਡ ਕਰਵਰ ਹਰਨ।ਕਵਿਰਾਮ ਕਾਮਪੂਰਨ ਸਕਲ ਸੋਈਸੋਈਸੋਈ ਰਘੁ ਕੁਲ ਭਰਨ॥੧੩॥

ਛਪੈ–ਕਨਕ ਬਰਨਛਬਿ ਮੈਨ ਨੈਨ ਬਿਸੀਅਰ ਜਨ ਸਾਇਕ। ਕਮਲ ਬਦਨਸੁਖਸਦਨਰਦਨਦੁਤਿ ਕੁੰਦਪਲਾਇਕ।ਭ੍ਰਿਕੁਟ ਭ੍ਰਮਰ ਚੰਚਲ ਕਪੋਲ ਮ੍ਰਿਦ ਬੋਲ ਅੰਮ੍ਰਿਤ ਸਮ।ਸੁਘਟ ਗ੍ਰੀਵ ਰਸ ਸੀਵ ਕੰਠ ਮੁਕਤਾ ਬਿਘਟਤ ਤਮ। ਜਗਜੋ ਪਵੀਤ ਕਟ ਪਟ ਕਲਿਤ ਰਘੁਪਤਿ ਅਤਿ ਸੇਵਾ ਨਿਪੁਨ। ਸੋਈ ਜਾਂਨ ਸੁਮਿਤ੍ਰਾ ਸੁਤ ਪ੍ਰਗਟ ਸੁ ਕਵਿ ਰਾਮ ਪ੍ਰਭੁ ਲਛਮਨ॥੧੪॥

ਕਬਿੱਤ–ਮਾਨੋਂ ਕਨਕਾਚਲ ਸੋ ਨੀਲ ਗਿਰ ਚਲਜੋ ਜਾਤ ਕਿਧੋ ਘਨ ਘਟਾ ਛਟਾ ਦਾਮਨੀ ਪ੍ਰਕਾਸ਼ ਹੈ॥ ਕਿਧੋ ਯਹ ਪਾ-ਵਸ ਕੀ ਮਾਵਸ ਮੈਂ ਪੂਨਜੋ ਤਨ ਕਿਧੋ ਗੰਗ ਜਮਨਾ ਤਰੰਗ ਕੇ ਬਿਲਾਸ ਹੈ॥ ਕਿਧੋ ਦਿਨ ਰੈਨ ਆਗੇ ਪਾਛੇ ਚਲੇ ਆਵਤ ਹੈਂ ਕਿਧੋ ਭ੍ਰਿੰਗ ਪੁੰਜ ਕੰਜ ਮਾਲ ਜਜੋਂ ਸੁਬਾਸ ਹੈ॥ ਕਿਧੋਂ ਬੜਵਾ ਨਲ ਸਮੁੰਦ ਇਕ ਠੌਰ ਐਸੇ ਰਾਮਚੰਦ ਲਛਮਨ ਸੋਭਾਕੇ ਅਵਾਸ ਹੈਂ॥੧੫॥

ਕਬਿੱਤ–ਏਤੇ ਤੋ ਕਹੇ ਬਿਚਾਰ ਆਏ ਕਪਿ ਬੇਸ਼ੁਮਾਰਿ ਪੌਰਖ ਅਪਾਰ ਕਹਾਂ ਲੌ ਗਿਨਾਊਂ ਔਰਕੇ॥ ਦੂਨੇ ਕਜੋਂ ਨ ਆਵੈਂ ਸੋਰ ਸੌ ਗੁਨੇ ਮਚਾਵੈਂ ਸੁ ਤੋ ਸ਼ਿਵਕੀ ਦੁਹਾਈ ਸਬ ਮੇਰੀ ਏਕ ਦੌਰ ਕੇ॥ ਭੀਰ ਕੇ ਪਰੇ ਤੇ ਕੁੰਭ ਕਾਨਹ ਜਗੈਹੌਂ ਜਾਇ ਜਾਕੋ ਭੱਛ ਬਾਨਰ ਪਿਟੋਰਾ ਕੌਰ ਕੌਰ ਕੇ॥ ਤਾਹੂ ਪਰ ਮੇਰੇ ਭੁਜਦੰਡ ਕੀ ਪ੍ਰਚੰਡ ਚੋਟ ਲਾਗੈ ਫੂਟ ਜੈਹੈ ਜੈਸੇ ਬਾਸਨ ਬਿਲੌਰ ਕੇ॥੧੬॥

ਕਬਿਤ–ਕੌਨੇ ਕਪਿਰਾਜ ਨਾਰ ਗਈ ਤੇ ਨ ਰਹੀ ਲਾਜ ਤਾਕੋ ਸ੍ਵਾਸ ਤ੍ਰਾਸਕੈ ਉਸਾਸਨ ਉਡਾਇਹੌਂ॥ਕਹਾਰੰਕਨੀਲ ਨਲ ਮਾਰਤ ਨ ਲਾਗੈ ਪਲ ਹਨੂਮਾਨ ਬਾਧਿਓਤੇਸੇਬਹੁਰੋ ਬੰਧਾਇਹੌਂ॥ਏਕਨ ਕੋ ਸਿੰਧ ਬੋਰ ਏਕਨ ਕੀ ਨਾਰ ਤੋਰ ਏਕਨ ਮਰੋਰ ਮੂੰਡ ਕੋਟ ਲੈ ਉਡਾਇ ਹੌਂ॥ ਡਰੋਂ ਜਿਨ ਏਕ ਰਾਮ ਕੌਨ ਗਿਨਤੀ ਮੇਂ ਰਾਮ ਤਾਂਕੋ ਭਾਈ ਭਾਈ ਸੋਂ ਮਿਲਾਇ ਖਾਇ ਜਾਇ ਹੌਂ॥੧੭॥

ਕਬਿੱਤ–ਚਹੂੰ ਓਰ ਛੇਕ ਛੇਕ ਮਾਰੋਂ ਗਿਨ ਏਕ ਏਕ ਬਚ ਹੈ ਨ ਕੋਊ ਤਬ ਕੌਨ ਕਾਂਕੋ ਰੋਇ ਹੈ॥ ਸ੍ਰੋਨਤ ਮੈਂ ਭਲੀ ਭਾਂਤਿ ਭੈਰਵ ਨਵਾਂਊ ਜੂਥ ਜੋਗਨੀ ਅਘਾਇ ਕੇ ਪਸਾਰ ਪਾਇ ਸੋਇ ਹੈਂ॥ ਮੇਰੇ ਬਲ ਆਗੈ ਕੌਨ ਕੌਨ ਕੀ ਨ ਗਈ ਪਤਿ ਔਰ ਚੰ-ਦ੍ਰਹਾਸ ਕੌਨ ਕੌਨ ਕੀ ਨ ਖੋਇ ਹੈ॥ ਏਤੇ ਪਰ ਰਾਮ ਕਰ ਹੈ ਸੋ ਹ੍ਵੈ ਹੈ ਨਾਹੀਂ ਨਾਹੀ ਭਲੋ ਸ਼ਿਵਜੀ ਕਰੈਂਗੋ ਸੋਈ ਹੋਇ ਹੈ॥ ੧੮॥

ਸੋਰਠਾ–ਯਹਿ ਹੰਕਾਰ ਪ੍ਰਤਾਪ ਅੰਤਰ ਮੈਲੇ ਰਾਮ ਸੋ॥ ਕੌਨ ਕਰੇ ਤਪ ਜਾਪ ਨਾਮ ਲੇਤ ਲੱਜਾ ਮਰੇ॥ ੧੯॥

ਦੋਹਰਾ–ਜੋ ਕੋਊ ਤੁਮਸੋ ਯੋਂ ਕਹੈ ਬਿਨ ਬੂਝੈ ਯਹਿ ਬਾਤ॥ ਰਾ-ਵਨ ਸਬਕੋ ਬਲ ਕਹਜੋ ਕੌਨ ਹੇਤ ਸਕੁਚਾਤ॥ ੨੦॥

ਦੋਹਰਾ–ਬੈਰੀ ਕੋ ਬਲ ਕਹੇ ਤੇਸਬੈ ਸੂਰਤਾ ਜਾਤ॥ਅਬ ਰਾਵਨ ਲੰਕਾ ਪਤੀ ਕਾਇਰ ਜਿਓਂ ਬਿਲਲਾਤ॥ ੨੧॥

ਦੋਹਰਾ–ਫਿਰ ਪਾਛੇ ਨਿੰਦੇ ਸਬੈ ਬਹੁਰ ਕਹਾ ਯਹਿ ਹੇਤ॥ ਕੈ ਡਰਪੇ ਕੈ ਲਰਤ ਹੈ ਕਿਧੋ ਜਾਨਕੀ ਦੇਤ॥ ੨੨॥

ਦੋਹਰਾ–ਤਾਂ ਕਹੁ ਫਿਰ ਸਮਝਾਈਅਹੁ ਸੁਨਹੁ ਸੰਤ ਮਨ ਲਾਇ॥ ਭਲੀ ਪ੍ਰਸਨ ਤੁਮਹੂੰ ਕਰੀ ਉਤਰ ਸੁਨੋ ਅਘਾਇ॥ ੨੩॥

ਸੋਰਠਾ–ਕੀਨੋ ਸ੍ਰਾਪ ਬਿਨਾਸ ਅਸੁਰਜੋਨ ਰਾਵਨ ਪਰਿਓ॥ ॥ ਹੁਤੋ ਪੁਰਾਤਨ ਦਾਸ ਭਗਤ ਭਾਉ ਮਨ ਮੈ ਧਰੈ॥ ੨੪॥

ਸੋਰਠਾ–ਜੇ ਅਪਨੋ ਨਹਿ ਹੋਇ ਤਾਂ ਢਿਗ ਪ੍ਰਭ ਆਵੈ ਨਹੀਂ॥ ਜਯੋਂ ਖੇਲਤ ਮੈਂ ਗੋਇ ਬਹਕ ਗਏ ਖੈਂਚਤ ਫਿਰੈ॥ ੨੫॥

ਸੋਰਠਾ–ਅਰ ਪ੍ਰਭ ਚਰਨ ਪ੍ਰਤਾਪ ਦਰਸ਼ਨ ਹੀਂ ਮਨ ਫਿਰ ਗਯੋ ॥ ਸੁਕੋ ਸਭਾਰੇ ਆਪ ਜਲ ਤਰੰਗ ਜਲ ਬਿੰਬ ਰਵਿ ॥ ੨੬ ॥
ਸੋਰਠਾ–ਸਿਸਰ ਹੋਤ ਪਤ ਝਾਰ ਆਂਬ ਕਟਾਹਲ ਏਕਸੇ ॥ ਰਾਮ ਬਸੰਤ ਨਿਹਾਰ ਜਗ ਜਾਨੈ ਮੌਰਤ ਪ੍ਰਗਟ ॥ ੨੭ ॥
ਸੋਰਠਾ–ਲਗੀ ਸਜਾਮਤਾ ਰੇਖ ਬਿਨ ਜਾਨੇ ਮੁਖ ਬਿਸਦ ਕੋ ॥ ਬਹੁਰ ਆਰਸੀ ਦੇਖ ਦੂਰ ਕਰੈ ਕੈ ਬਿਸਤਰੈ ॥ ੨੮ ॥
ਸੋਰਠਾ–ਔਰ ਜੁਗਤ ਸੁਨ ਲੇਹੁ ਤੁਮਹਿ ਸੁਨਾਵਤ ਰਾਮ ਕਵਿ ॥ ਕੈ ਫਿਰ ਉਤਰ ਦੇਹੁ ਕੈ ਸਮਝੇ ਸੁਖ ਪਾਇਕੈ ॥ ੨੯ ॥
ਸੋਰਠਾ–ਰਾਮਹਿ ਰਾਮ ਪੁਕਾਰ ਹਨੂਮਾਨ ਅੰਗਦ ਕਹੈ ॥ ਤਬ ਰਾਵਨ ਰਿਸ ਮਾਰ ਰਾਮਚੰਦ ਮਨ ਮੈ ਧਰੈ ॥ ੩੦ ॥
ਸੋਰਠਾ–ਪ੍ਰਭ ਜਾਨੀ ਵਿਪਰੀਤ ਮਨ ਮੈਂ ਹੌਂ ਰਾਵਨ ਰਹੋਂ ॥ ਕਹਾਂ ਜੁੱਧ ਕੀ ਰੀਤਿ ਜਬਲਗ ਹੌਂ ਜੀਅ ਮੈ ਬਸੋ ॥ ੩੧ ॥
ਸੋਰਠਾ–ਦੇਖਤ ਹੀ ਰਘੁਰਾਇ ਸਸਿ ਦੇਖੈ ਜਜੋਂ ਮਨ ਦ੍ਵੈ ॥ ਸਬਹਨ ਕੇ ਗੁਨ ਗਾਇ ਰਾਮ ਨਾਮ ਰਾਮਹਿ ਮਿਲਜੋ ॥ ੩੨ ॥
ਸੋਰਠਾ–ਜਜੋਂ ਕੋਕਿਲਾ ਸੁਜਾਨ ਕਾਕ ਬੰਸ ਵਾਸੋ ਕੀਓ ॥ ਬੋਲਤ ਕੁਲ ਪਹਿਚਾਂਨ ਰਾਮ ਨਾਮ ਐਸੇ ਗਯੋ ॥ ੩੩ ॥
ਸੋਰਠਾ–ਤਬ ਲਗ ਚਮਕਤ ਰੇਤ ਦਿਨਕਰ ਕਿਰਨ ਪ੍ਰਤਾਪਤੇ ॥ ਜਬ ਅਪਨੋ ਬਲ ਲੇਤ ਬਹੁਰ ਧੂਰਕੀ ਧੂਰ ਹੀ ॥ ੩੪ ॥
ਸੋਰਠਾ–ਤਾ ਪਾਛੇ ਦਸ ਕੰਧ ਰਿਸ ਬਾਢੀ ਭੁਜ ਬਲ ਕਹਜੋ ॥ ਭਯੋ ਅੰਧ ਕੋ ਅੰਧ ਤਾਹੀਂ ਤੇ ਨਿੰਦਾ ਕਰੈ ॥ ੩੫ ॥
ਦੋਹਰਾ–ਤਬ ਬੋਲੀ ਮੰਦੋਦਰੀ ਚਰਨ ਲਗਾਯੋ ਮਾਥ ॥ ਬਚਨ ਜਥਾਰਥ ਮੈਂ ਕਹੋਂ ਸੁਨਹੁ ਲੰਕ ਕੇ ਨਾਥ ॥ ੩੬ ॥
ਸੋਰਠਾ–ਬਿਨਾ ਜਤਨ ਸੋਈ ਹੋਇ ਜੁ ਕਛੁ ਭਾਗ ਬਿਧਿਨਾ ਲਿਖਜੋ ॥ ਐਸੋ ਰਾਜ ਨ ਖੋਇ ਸੁਰ ਨਰ ਮੁਨਿ ਬੰਦਤ ਚਰਨ ॥੩੭॥
ਕਬਿੱਤ–ਕੰਚਨ ਕੋ ਗਾਉ ਤਿਹੂੰ ਲੋਕਨ ਮੈਨਾਉਂ ਸਦਾ ਸੁਖਹੂੰਕੀ ਛਾਉਂ ਹੈਂ ਨ ਬੋਲ ਪਰਪੰਚ ਕੇ ॥ ਰੁਦ੍ਰ ਸੋ ਤੋ ਐਸੀ ਰਤਿ ਜਾਤੇਂ ਸੁਰ ਲੋਕ ਪਤਿ ਖੀਜੈ ਡਰ ਜਾਤ ਬੈਠ ਆਨੰਦ ਭੂਮੰਚਕੇ ॥ ਮੇਘ

ਨਾਦ ਆਦਿ ਦੈ ਸਹਾਇਕ ਹੈ ਸਬੈ ਸੁਰ ਪੂਰਨ ਭੰਡਾਰ ਮਨਿ ਮਾਨੋ ਗਿਰਿ ਕੰਚਕੇ॥ ਆਜ ਤੇ ਵਿਭੂਤਿ ਘਰ ਮਾਹਿ ਤੇਰੇ ਐਸੀ ਜੈਸੀ ਇੰਦ੍ਰ ਨ ਕੁਬੇਰ ਕੇ ਨ ਬਰਨ ਬਿਰੰਚ ਕੇ॥ ੩੮॥

ਕਬਿੱਤ–ਚਹੂੰ ਓਰ ਸੈਨ ਦੀਨ ਔਰ ਨਾਰਿ ਦੂਰਿ ਕੀਨ ਨਾਰਿ ਕੋ ਨਿਵਾਇ ਕਹੈ ਬਿਨਤੀ ਕਰਤ ਹੌਂ॥ ਏਕ ਬਾਤ ਮੋਹਿ ਮਾਂਗੀ ਦੀਜੈ ਨ ਬਿਲੰਬ ਕੀਜੈ ਕੋਊ ਦਿਨ ਜੀਜੈ ਜਾਤੇ ਤਾਹੀ ਕੋ ਅਰਤ ਹੌਂ॥ ਐਸੀ ਕੌਨ ਬਾਤ ਤਾਕੋ ਬੇਗ ਕਜੋ ਨ ਮਾਂਗੌ ਰਾਨੀ ਮਾਂਗੇ ਜੌ ਨ ਦੇਹੁ ਤਾਂਤੇ ਮਾਂਗਤ ਡਰਤ ਹੌਂ॥ ਰਾਜ ਕਜੋਂ ਨ ਕਰੋ ਕਰੀਏਹੈ ਅਨੁਸਰੈ ਸਿਰ ਜਾਨਕੀ ਨ ਦੈਹੋ ਦੇਹੁ ਪਾਂਇ ਨ ਪਰਤ ਹੌ॥ ੩੯॥

ਸਵੈਯਾ–ਸੋ ਸੀਅ ਹੈ ਸਿਰ ਕੇ ਸੰਗ ਸੁੰਦਰਿ ਰਾਵਨ ਔ ਰਘੁ-ਨਾਥ ਜਤੀ ਕੇ॥ ਦੇਖ ਸੰਘਾਰ ਜੁ ਡਾਰਤ ਹੌਂ ਕਪਿ ਜੂਥ ਰਤੀ ਬਿਨ ਏਕ ਰਤੀ ਕੇ॥ ਰਾਮ ਕੇ ਜੀਤਤ ਧੌਂ ਭਜ ਹੈਂ ਜੈਸੇ ਕੌਤਕ ਦੇਖਨ ਹਾਰ ਸਤੀ ਕੇ॥ ਆਪ ਉਮਾਪਤਿ ਬਾਂਧ ਦਯੋ ਸਭ ਪੌਰਖ ਦੇਖਹੁ ਲੰਕ ਪਤੀ ਕੇ॥ ੪੦॥

ਸਵੈਯਾ–ਨਾਥ ਯਹੈ ਸਬ ਬਾਤ ਸਹੀ ਪਰ ਸਾਚ ਕਹੋ ਜਿਹ ਤੇ ਦੁਚਿਤਾਈ। ਜਾਂ ਕਹੁ ਬੇਦ ਪੁਰਾਨ ਕਹੇ ਸੋਈ ਜੋ ਯਹਿ ਰਾਮ ਤੇ ਹੈ ਨ ਭਲਾਈ। ਜਾਨਤ ਹੌਂ ਸੁਨ ਨਾਰਿ ਭਲੀ ਬਿਧਿ ਕਾਹੂੰ ਕੀ ਬਾਮਨ ਹੈ ਡਹਿਕਾਈ। ਏ ਸਬ ਦੰਤ ਕਥਾ ਦਈ ਜੋਰ ਕਹਯੋ ਯਹਿ ਬਜੋਤ ਸੋ ਖਾਹ ਕਮਾਈ॥ ੪੧॥

ਕਬਿੱਤ–ਚਾਰੋਂ ਜੁਗ ਜਹੀਂ ਤਹੀਂ ਤੀਨ ਰਾਮ ਸੁਨੇ ਸਹੀ ਐਸੋ ਕੌਨ ਤੀਨ ਮੈ ਜੁ ਮੇਰੋ ਬਲ ਟੇਕ ਹੈ॥ ਏਕ ਤੋ ਪਰਸਰਾਮ ਦੂਜੇ ਬਲਿਰਾਮ ਏਕ ਔਰ ਸੁਨਯੋ ਕੋਊ ਆਯੋ ਘਨੇ ਘਾਉ ਸੇਕ ਹੈ। ਮੋਸੋ ਸੁਨ ਪ੍ਰਗਟ ਬਿਰੰਚ ਕਹਿਓ ਬੀਸ ਬਾਰ ਤੇਰੀ ਓਰ ਤੀਨ ਲੋਕ ਮਾਹਿ ਕੋ ਨ ਦੇਖ ਹੈ। ਏਕ ਰਾਮ ਬੀਤਿਓ ਏਕ ਹ੍ਵੈ ਹੈ ਏਕ ਛੇਕਤ ਹੌਂ ਰਾਖੈ ਪੁਨ ਬੋਲੇ ਸੁ ਤੋ ਰਾਵਨ ਹੀਂ ਛੇਕ ਹੈ॥ ੪੨॥

ਸਵੈਯਾ–ਸੋ ਡਰਪੀ ਜਬ ਬਾਤ ਸੁਨੀ ਬਿਧਿ ਆਨ ਬਨੀ ਬਿਧਿ

ਤੂੰ ਡਹਕਾਯੋ। ਦੇਵਨਕੇ ਪਰਪੰਚ ਬਡੇ ਜੁ ਛਲਜੋ ਤਿਹ ਠੌਰ ਕਹੂੰ ਨਹਿ ਪਾਯੋ। ਜੋ ਇਹ ਰਾਮਹਿ ਛੇਕਤਹੋ ਪ੍ਰਭ ਤਾਹੀ ਕੇ ਹਾਥਨ ਕਜੋਂ ਨ ਛਿਕਾਯੋ। ਅੰਤਕ ਚੌਥੇ ਹੰਕਾਰ ਮੈਂ ਕੈ ਰਿਸ ਛੇਕ ਹੈ ਰਾਵਨ ਕੋ ਯਹਿ ਆਯੋ ॥ ੪੩ ॥

ਕਬਿੱਤ–ਸੋਈ ਯਹਿ ਰਾਮ ਤੇਰੇ ਕਾਮ ਛਾਡ ਆਯੋ ਧਾਮ ਜਾਕੇ ਬਲ ਲੋਕਪਾਲ ਨਿਰਭੈ ਰਹਤ ਹੈਂ। ਸੋਈ ਰਾਮ ਛੀਰਿ ਸਿੰਧੁ ਤੇ ਜਗਾਯੋ ਜਾਇ ਬਿਧਿ ਤੁਮ ਸੋਂ ਨ ਕਹੈ ਦੇਵ ਤੁਮ ਤੇ ਡਰਤ ਹੈਂ। ਇਨਹੀ ਕੇ ਮਾਰੇ ਮਧੁ ਕੈਟਭ ਸਿੰਘਾਰੇ ਅਜ ਹੂੰ ਲੌ ਤੀਅ ਨੈਨਨ ਤੇ ਝਰਨਾ ਝਰਤ ਹੈਂ। ਔਰ ਏਕ ਬਡੋ ਹੈ ਸੁਭਾਉ ਨੈਕ ਜਾਇ ਮਿਲੈ ਔਗੁਨ ਨ ਹੋਤ ਤਾਸੋ ਸੌਗੁਨੋ ਢਰਤ ਹੈਂ ॥ ੪੪ ॥

ਸਵੈਯਾ–ਰਾਮ ਕੇ ਦੂਤ ਤੋ ਬਾਤ ਕਹੀ ਸੁ ਸਹੀ ਅਬ ਆਗੇ ਤੇ ਮੋਨ ਗਹੋ। ਤੀਅ ਹੈ ਵਿਪਰੀਤ ਕੀ ਬਾਤ ਸਹੀ ਤਬ ਲੰਕ ਦਹੀ ਅਬ ਮੋਹਿ ਦਹੋ। ਗਢ ਆਨ ਵਿਭੀਖਨ ਰਾਜ ਕਰੈ ਰਘੁਬੀਰ ਕੇ ਬਾਨਨ ਦੇਹ ਸਹੋ। ਤਿਨ ਰਾਜ ਦਯੋ ਨਹਿ ਸੀਅ ਦਈ ਇਕ ਰਾਵਨ ਕੋ ਯਹਿ ਬੋਲ ਰਹੋ ॥ ੪੫ ॥

ਸਵੈਯਾ–"ਆਪਨੇਹਾਥਨ ਆਪਨੇ ਸੀਸ, ਉਤਾਰ ਉਮਾਪਤਿ ਰੁਦ੍ਰ ਰਿਝਾਇ। ਤੇ ਪੁਨ ਆਪਨੋ ਹਾਥ ਸਵਾਰ, ਸੁਧਾਰਸ ਸਾਨ ਕਬੰਧ ਬਨਾਇ। ਬਾਤ ਕਹੇ ਬਿਨ ਕਿਉ ਬਨਹੈ, ਸੁਨ ਮੂੜ ਜੋ ਰਾਮ ਕੇ ਹਾਥ ਗਿਰਾਇ। ਰੁਦ੍ਰ ਕਹਾਂ ਸੁਨ ਛੁਦ੍ਰ ਤੇ ਮੂਢ ਨ ਰੁਦ੍ਰ ਕੇ ਬਾਪ ਪੈ ਜਾਂਹਿ ਲਗਾਇ" ॥ ੪੬ ॥

ਦੋਹਰਾ–ਕੈ ਮਿਲਕਰ ਮੇਰੋ ਕਹਜੋ, ਕੈ ਕਰ ਮੇਰੋ ਘਾਤ। ਪਾਛੇ ਬਚਨ ਸੰਭਾਰੀਅਹੁ, ਕਹੋਂ ਨਿਝੋਟਕ ਬਾਤ ॥ ੪੭ ॥

ਸੋਰਠਾ–ਤਬਹੀਂ ਲੌ ਤੌ ਕਾਨ, ਜਬ ਲਗ ਜੀਅ ਜੋਖੋ ਨਹੀ ॥ ਫਿਰ ਕਾਸੋਂ ਪਹਿਚਾਨ, ਆਨ ਬਨੈ ਜੋ ਪ੍ਰਾਨ ਸੋ ॥ ੪੮ ॥

ਦੋਹਰਾ–ਬੇਦ ਪੁਰਾਨ ਸਿੰਮ੍ਰਤ ਸਬੈ ਬੋਲਤ ਬਚਨ ਰਸਾਲ ਰਾਮ ਬਿਮੁਖ ਨਰ ਤੇ ਭਲੇ, ਸੂਕਰ ਸ੍ਵਾਨ ਸ੍ਰਿਗਾਲ ॥ ੪੯ ॥

ਸੋਰਠਾ–ਔਰ ਕਹੌਂ ਇਕ ਬਾਤ ਰਾਜਾ ਏ ਸਬ ਹੋਹਿਗੀ। ਜਿਉਂ

ਪੈ ਯੌ ਉਫਨਾਤ, ਰਾਮ ਤੇਜ ਤੀਛਨ ਲਗੈ ॥ ੫੦ ॥

ਸਵੈਯਾ–ਭੂਤੋ ਭਯੋ ਚਤੁਰਾਨਨ ਕੋ ਕੁਲ, ਪੌਰਖ ਮੈ ਨ ਰਤੀ ਛਤਿ ਹੈ॥ ਸੀਅ ਦੇਹ ਸੁਖੀ ਕਰ ਬੰਸ ਸਬੈ ਜੋ ਸਹੀ ਸ਼ਿਵ ਕੇ ਪਦ ਸੋ ਰਤਿ ਹੈ। ਸੁਨ ਨਾਤਰ ਹੈ ਉਤਪਾਤ ਬਡੋ ਮੁਹਿ ਜਾਨਤ ਹੋ ਤੀਅ ਕੀ ਮਤਿ ਹੈ। ਸਠ ਸੋ ਧਰਨੀ ਸਰਨੀ ਸਰਨੀ, ਗੜ੍ਹ ਕੀ ਧਰਨੀ ਸਬ ਕਾਂਪਤਿ ਹੈ॥ ੫੧ ॥

ਕਬਿੱਤ–ਬਾਤ ਤੌ ਬਨੀ ਹੈ ਭਲੀ ਆਜਲੌ ਗਈ ਹੀ ਚਲੀ ਰਾਮ ਸੋ ਜੋ ਬੈਰ ਯਹੈ ਜਾਨੀ ਬਾਤ ਹਾਨਕੀ। ਸੂਕੀ ਬੇਲ ਕਾਲ ਕੀ ਲੈ ਫੂਲੀ ਲਾਗੀ ਕਲੀ ਸੁਤੋ,. ਜਾ ਦਿਨਤੇ ਲੰਕ ਜਲੀ ਬਾਤ ਸੋ ਪ੍ਰਮਾਨ ਕੀ॥ ਤੋਕੋ ਨਿਜ ਲੋਕ ਦੈਕੈ ਆਪਨੋ ਕੁਬੋਲ ਲੈਕੈ, ਜਾਨਤ ਹੈਂ ਬਾਤ ਕਛੂ ਸ਼ਿਵਕੇ ਸਯਾਨਕੀ। ਗੰਗਕੇ ਤਰੰਗ ਸੋ ਅਨੰਗ ਰਿਪ ਰੁਦ੍ਰ ਤੇਰੋ,ਸੋਈਹੈ ਸਮੁਦ੍ਰ ਰਾਮ ਨਾਮ ਲੈਹੈ ਜਾਂਨਕੀ॥੫੨

ਕਬਿੱਤ–ਬਾਨਰ ਕੇ ਪੂਤ ਮਿਲ ਬਡੇ ਅਵਧੂਤ ਦੇਖ,ਛਿਨਮੈਂ ਕਸੂਤ ਕਰ ਡਾਰਯੋ ਹੈ ਸਮੁਦ੍ਰ ਕੋ। ਹਨੂਮਾਨ ਆਯੋ ਤਿਨ ਠੋਕ ਕੈ ਜਰਯੋ ਪੁਰ, ਵਾਕੋ ਕਹੈ ਅੰਗਦ ਕੀਯਾ ਹੈ ਕਾਮ ਛੁਦ੍ਰ ਕੋ। ਰਾਮ ਚੰਦ ਜੂ ਸੋ ਸਬਹੀਂ ਕੋ ਬਲ ਫੀਕੋ ਜੈਸੇ, ਬਾਮਨ ਕੈ ਆਗੇ ਬੇਦ ਕੋਨ ਸੁਨੌ ਸੁੱਦ੍ਰ ਕੋ॥ ਤੇਰੇ ਜੀਅ ਮੈ ਨ ਰਹੇ ਪ੍ਰਗਟ ਪੁਰਾਨ ਕਹੈ, ਜੈਸੇ ਪ੍ਰਭੂ ਤੇਰੋ ਰੁਦ੍ਰ ਤੈਸੇ ਰਾਂਮ ਰੁਦ੍ਰਕੋ॥

ਕਬਿੱਤ–ਜੈਸੇ ਭ੍ਰਮ ਟਾਰ ਕੈ ਮਿਲੀ ਬਿਬੇਕ ਬਾਨੀ ਤਮ, ਤੀਨ ਲੋਕ ਮਾਂਹਿ ਚੰਦ ਚਾਂਦਨੀ ਨ ਆਨ ਕੀ। ਅਰ ਕੁਮਲਾਨੀ ਕੁਮਦਨੀ ਛਬਿ ਪਾਇ ਸਸਿ, ਸੋਕਕੋ ਨਿਵਾਰ ਫੂਲ ਜਾਤ ਹੈ ਅਚਾਨਕੀ। ਜੈਸੇ ਬਡੇ ਪਾਪ ਕੋ ਪਛਾਰ ਦੌਰ ਬੇਦ ਬਿਧਿ ਜਾਇ ਮਿਲੈ ਤਾਪਸੀ ਕੋ ਜੋਗ ਜੱਗ ਦਾਨ ਕੀ। ਤੈਸੇ ਤੋਕੋ ਕੁਟੰਬ ਸਮੇਤ ਪੀਸ ਡਾਰੈ ਕੰਤ, ਰਾਮਚੰਦ ਜੂ ਸੋ ਮਿਲ ਜੈਹੈ ਯਹਿ ਜਾਨਕੀ ॥ ੫੪ ॥

ਕਬਿੱਤ–ਜੈਸੇ ਪੌਨ ਪਾਨੀ ਮਿਲ ਜਾਤ ਦਾਨ ਦਾਨੀ ਐਸੀਬਾਨੀ ਕੋਤੋ ਸਦਾ ਨਿਤ ਕੋ ਪ੍ਰਬੀਨ ਤੇ ਕਹੈਂ। ਜੈਸੇ ਘਟ ਪੂਰਨ ਮੈ

ਪਰਜੋ ਪ੍ਰਿਤਿ ਬਿੰਬ ਰਵਿ, ਫੂਟੈ ਘਟ ਮਾਹਿ ਸਠ ਸੂਰਨ ਅਨੇਕ ਹੈਂ। ਜੈਸੇ ਰਾਗ ਤਾਨ ਮਿਲੈ ਬੇਦ ਕੋ ਪੁਰਾਨ ਪਢੇ ਸੁਕ੍ਰਿਤ ਸੋ ਦਾਨ ਤੌਂ ਤਰੰਗ ਜਲ ਟੇਕ ਹੈਂ। ਤੈਸੇ ਪੀਆ ਜਾਨਕੀ ਕੇ ਨਾਥ ਰਘੁ ਨਾਥ ਤੇਰੇ,ਚੰਦ੍ਰ ਮੌਲ ਪਾਰਬਤੀ ਨਾਥ ਨਾਥ ਏਕਹੈਂ ॥੫੫॥

ਕਬਿੱਤ–ਕੌਲੌ ਸਮਝਾਵੈ ਕੋਊ ਖੋਇ ਖਿਨ ਮਾਹਿ ਦੋਊ, ਲੋਕ ਪਰ ਲੋਕ ਗਯੋ ਗਯੋ ਸ਼ਿਵ ਹੈ ਕਹੂੰ। ਮੈਹੂੰ ਸੁਨੀ ਗੌਰੀ ਵਹੈ ਹ੍ਵੈ ਰਹੀ ਚਕੋਰੀ ਰਾਮਚੰਦ ਬਿਨਤੇਰੀ ਓਰ ਦੇਖਤ ਨ ਨੈਕ ਹੂੰ। ਆਏ ਰਘੁਬੀਰ ਮੋਹਿ ਯਹੈ ਬਡੀ ਪੀਰ, ਰਣ ਤਾਸ ਕੈਸੇ ਜੀਤ ਹੋ ਨ ਜੀਤੀ ਸੀਅ ਤੈ ਕਹੂੰ॥ ਮੇਰੋ ਕਹਿਓ ਮਾਨਬਾਤ ਯਹੈ ਸਾਚੀ ਜਾਨ ਮੂੜ ਜੋ ਨ ਮਾਨਹੈ ਤੌਂ ਦੁਖ ਪਾਇ ਹੈਂ ਅਨੇਕ ਹੂੰ॥ ੫੬ ॥

ਕਬਿੱਤ–ਲੈ ਆਯੋ ਚੁਰਾਇ ਸੀਅ ਧਰਜੋ ਡਰਹੈ ਨ ਹੀਅ, ਰਾਮ ਚੰਦ ਜੁਕੋਐਸੋ ਦੁਖ ਦੀਜੀ ਅਤ ਹੈ। ਤਾਂ ਪਰ ਨਿਸ਼ੰਕ ਪਰਜੰਕ ਪੌਢੇ ਲੰਕ ਪਤਿ ਲੈ ਕਲੰਕ ਮੂੰਡ ਏਕੋ ਦਿਨ ਜੀਜੀਅਤ ਹੈ॥ ਅਜਹੂੰਹਮਾਰੀ ਮਤਿ ਜਾਨਕੀ ਦੈਰਾਖ ਪਤਿ, ਨਾਰਹੂੰ ਕੋ ਕਹਜੋ ਕਹੂੰ ਮਾਨ ਲੀਜੀਅਤ ਹੈ। ਖਾਂਮੀਦੇਖ ਤੇਰੀ ਹਾਮੀ ਸੰਕਰ ਨ ਭਰੈ ਆਜ, ਬੌਰੇ ਬਾਮੀ ਕਾਮੀ ਐਸੋ ਕਾਮ ਕੀਜੀਅਤ ਹੈ ॥੫੭

ਕਬਿੱਤ–ਰਨ ਕੀ ਟਕੋਰ ਲਾਗੇ ਦੂੰਦਭੀ ਮੈਂ ਮਾਰੂ ਬਾਜੇ ਤੇਰੇ ਜੀਅ ਐਸੀ ਰੁਦ੍ਰ ਮੇਰੀ ਓਰ ਲਰੈ ਗੋ॥ ਜੈਸੇ ਤੁਮ ਦਾਨਵ ਭਏ ਹੋ ਏਕ ਓਰ ਸਬ, ਤੈਸੇ ਦੇਵ ਏਕ ਹੋਤ ਬੀਚ ਕੌਨ ਪਰੈਗੋ॥ ਬੋਲਨ ਗਏ ਤੇ ਸ਼ਿਵ ਕਹੈਗੋ ਤੂੰ ਬਡੋ ਪਾਪੀ, ਰਾਮ ਤੇ ਨ ਡਰਜੋ ਤੋ ਤੂੰ ਮੋਤੇ ਕਹਾ ਡਰੈ ਗੋ। ਦੂਰਜਾਹ ਨਾਰ ਨਾਗੀ ਬੋਲ ਕੀ ਤੋ ਪੀਠ ਲਾਗੀ, ਬੇਟਾ ਸੁਰ ਰਾਗੀ ਐਸੋ ਭਾਖ ਫੇਰ ਕਰੈ ਗੋ ॥ ੫੮ ॥

ਕਬਿੱਤ–ਝੂਠੇ ਦੇਤ ਨਵੋ ਨਿਧਿ ਰੂਠੇਈ ਮੁਕਤਿ ਬਿਧਿ ਐਸੋ ਕਰੁਨਾ ਕੀ ਨਿਧਿ ਕੋਹੈ ਕਹਾਂ ਪਾਈਏ॥ ਝੂਠੇ ਸਬ ਤੇਰੋ ਹਠ ਦੇਵਬਿਨਾ ਜੈਹੈ ਸਠ ਸੋਈ ਰਘੁਬੀਰ ਨੀਲ ਕੰਠ ਕੰਠ ਗਾਈ ਏ॥ ਸਿਮਰੈ ਜੋ ਏਕ ਬਾਰ ਤਾਕੋ ਰਾਮ ਬਾਰਬਾਰ, ਬਿਸਰੈ ਬਿ-

ਸਾਰੈ ਨਾਹੀਂ ਸੋ ਕਜੋਂ ਬਿਸਰਾਈਏ ॥ ਰਘੁ ਕੁਲ ਤਿਲਕ ਮਿਲ ਕ ਬਲ ਜਾਂਕੀ ਤਾਂਕੀ, ਕਿਲਕ ਕਿਲਕ ਕੈ ਸ਼ਰਨ ਕਜੋਂ ਨ ਜਾਈਏ ॥ ੫੯ ॥

ਦੋਹਰਾ—ਤਬ ਬੋਲੀ ਮੰਦੋਦਰੀ, ਸੁਨ ਲੈ ਬਾਤ ਨਿਫੋਟ ॥ ਸ੍ਰੀ ਰਘੁ ਪਤਿ ਜਸ ਸੋ ਕਹੈ ਜਾਕੋ ਰਸਨਾ ਕੋਟ ॥ ੬੦ ॥

ਸੋਰਠਾ—ਮੋ ਮੁਖ ਰਸਨਾ ਏਕ, ਗੁਨ ਗਾਵਤ ਸੁਮਤੇ ਥਕੇ ॥ ਰਘੁ ਪਤਿ ਚਰਿਤ ਅਨੇਕ, ਤਾਂਕੋ ਸੇਖਭੁਜੰਗ ਪਤਿ॥ ੬੧ ॥

ਸੋਰਠਾ—ਜਜੋਂ ਖਗ ਗਗਨ ਉਡਾਨ ਬਿਨਾ ਅੰਤ ਗਿਰ ਭੁਇ ਪਰ ਹਿ ॥ ਤੈਸੇ ਮਤਿ ਅਨੁਮਾਨ ਰਘੁ ਪਤਿ ਜਸ ਬਰਨਤ ਸਬੈ ॥ ੬੨ ॥

ਸੋਰਠਾ—ਤੋਹਿ ਨ ਉਪਜਤ ਗਜਾਨ ਰਾਜਾ ਮੋਹ ਪ੍ਰਤਾਪਤੇ॥ਅਬ ਨਿਹਚੈ ਜੀਅ ਜਾਨ ਗਾਮ ਬਿਮੁਖ ਸੁਖ ਤੇ ਰਹੈ ॥ ੬੩ ॥

ਸੋਰਠਾ—ਮਹਿਮਾ ਮਹਾ ਅਪਾਰ ਜੇ ਘਟ ਮੰਦਰਿ ਭਰ ਰਹੇ ॥ ਧਰੇ ਰੀਗਕੀ ਧਾਰ ਸ਼ਿਵ ਅਜ ਹੂੰ ਹੈ ਧਜਾਨ ਮੈਂ ॥ ੬੪ ॥

ਸੋਰਠਾ—ਕਹਿਬੇ ਕੋ ਵਹ ਨੀਲ ਬਿਨਾ ਅੰਤ ਆਕਾਸ਼ ਜਜੋਂ ॥ ਤਜੋਂ ਸੀਤਾ ਕੋ ਸੀਲ ਸਾਤ ਲੋਕ ਊਪਰ ਸਦਾ ॥ ੬੫ ।

ਸਵੈਯਾ—ਜਾਨਕੀ ਕੇ ਸਤਤੇ ਧਰ ਸੇਸ, ਰਹਜੋ ਛਿਤਕੋ ਸਿਰ ਭਾ ਰ ਨ ਲਾਗੇ ॥ ਜਾਨਕੀ ਕੇ ਸਤ ਤੈਂ ਸਸਿ ਸੂਰ ਫਿਰੈਂ ਕਨਕਾਚਲ ਸੋਂ ਅਨੁਰਾਗੇ ॥ ਜਾਨਕੀ ਕੇ ਸਤਤੇ ਸ਼ਿਵ ਸਾਧ ਸਮਾਧ ਰਹੇ ਅਜਹੂੰ ਨਹਿ ਜਾਗੇ ॥ ਤਾਂ ਸਤ ਦੀਪਕੀ ਜੋਤ ਨਿਹਾਰ ਕੈ, ਰਾਵਨ ਰੰਕ ਪਤੰਗ ਜਜੋਂ ਪਾਗੇ ॥ ੬੬ ॥

ਸਵੈਯਾ—ਮੇਰ ਚਲੈ ਧ੍ਰੂਅ ਸੋਂ ਛਿਤ ਮੰਡਲ, ਨੀਰ ਬਜਾਰ ਬਹੈ ਪ੍ਰਜਰੈ ਰੇ ॥ ਜੋ ਸੀਅ ਰੋਸ ਧਰੇ ਜੀਅ ਮੈਂ, ਫਿਰ ਕੈ ਭ੍ਰਿਕੁਟੀ ਤਦ ਕਾਲ ਮਰੈ ਰੇ ॥ ਜਾਨਕੀ ਸੀਲ ਪਤਿਬ੍ਰਤਿ ਤੇ,ਸ਼ਿਵ ਸੱਕ੍ਰ ਬਿਰੰਚ ਲੌ ਪਾਇ ਪਰੈ ਰੇ ॥ ਤੋਹਿ ਜੁ ਸ੍ਰਾਪ ਨ ਦੇਤ ਸੁ ਤੌ ਰਘੁਨਾਥ ਕੇ ਪਾਇਨ ਤੇ ਡਰਪੈਰੇ ॥ ੬੭ ॥

ਕਬਿੱਤ—"ਪ੍ਰਭ ਤੋ ਬਡੋ ਸੁਸੀਲ ਤਾਂਤੇ ਕਾਲ ਕੀ ਨ ਢੀਲ

ਤੇਰੋ ਡੀਲ ਦੇਖਬੇ ਕੋ ਕੌਤਕ ਸੇ ਰਾਮ ਹੈਂ ॥ ਲਛਮਨ ਕ੍ਰੋਧ ਕਰੈ ਸੋਈ ਭੌਹ ਦੇਖ ਡਰੈ ਰੁਦ੍ਰ ਆਨ ਬੀਚ ਪਰੈ ਤਾਕੋ ਕੌਨ ਕਾਮ ਹੈ ॥ ਤੇਰੋ ਅਪਰਾਧ ਸੀਅ ਮਾਨ ਹੂੰ ਨ ਲੀਨੋ ਜਾਤੇ, ਭਸਮ ਨ ਕੀਨੋ ਅਰ ਬਾਂਧਿਓ ਕ੍ਰੋਧ ਧਾਮਹੈ ॥ ਤਾਂਕੋ ਸ੍ਰਾਪ ਦੀਜਤ ਹੈ ਜਾਕੋ ਨਾਮ ਲੀਜਤ ਹੈ ਰਾਮ ਤਜ ਨੀਚ ਕੌ ਨ ਲੇਤ ਤੇਰੋ ਨਾਮ ਹੈ ॥ ੬੮ ॥

ਦੋਹਰਾ–ਕੈ ਇਹ ਬਚਨ ਬਿਚਾਰ ਕੈ, ਪਤਿ ਬੂਝੇ ਪਰਧਾਨ ॥
ਬਿਨ ਆਈ ਮਰਜਾਇਬੋ, ਕਹਬੋ ਕੌਨ ਸਿਆਨ ॥ ੬੯ ॥

ਸੋਰਠਾ–ਸੁਨ ਦੇਵਨ ਕੀ ਰੀਤ੍ਰ, ਭੀਰ ਪਰੇ ਸੇਵਤ ਚਰਨ ॥
ਜਬ ਦੇਖਤ ਵਿਪਰੀਤ, ਫਿਰ ਮਾਰਤ ਸਬ ਸਿਮਟਕੈ ॥ ੭੦ ॥

ਕਬਿੱਤ–ਜਜੋਂ ਜਿਉਂ ਐਸੀ ਬਾਤਨ ਮੰਦੋਦਰੀ ਸਮੋਧੈ ਤਿਉਂ ਤਿਉਂ ਦੇਵ ਦੁਖ ਪਾਵੈ ਕਹੈ ਕੈਸੇ ਸਮਝਾਈਏ ॥ ਯਾਕੀ ਬਾਤ ਮਾਨੈ ਸੀ ਅਲੈਕੈ ਜਾਇ ਮਿਲੈ ਯਹ ਔਗੁਨ ਬਿਸਾਰ ਯਾਕੋ ਸੌ ਗੁਨੋ ਬ-ਢਾਈਏ ॥ ਲਾਖੋ ਏਚ ਪੇਚਨ ਸੋ ਜੋਗ ਹੈ ਬਨਾਯੋ ਬਿਧ, ਹੋਤ ਹੈ ਸੋ ਹੋਨ ਦੇਹੁ ਨਾਹੀਂ ਉਰਝਾਈਏ ॥ ਕੋਊ ਯਾਹਿ ਜਾਇ ਸ-ਮਝਾਵੈ ਰਾਂਡ ਮੌਨ ਭਜ ਤੋਕੋ ਔਰ ਰਾਵਨ ਕੀਓ ਹੈ ਸੋ ਸੁਨਾ-ਈਏ ॥ ੭੧ ॥

ਦੋਹਰਾ–ਮਤਿ ਮਾਨੇ ਯਾ ਨਾਰ ਕੀ, ਦੇਵ ਮਨਾਵਤ ਦੇਵ ॥
ਸੀਤਾ ਸਤਤੇ ਜਾਈਓ, ਰਾਵਨ ਕੇ ਅਹੰਮੇਵ ॥ ੭੨ ॥

ਸੋਰਠਾ–ਨਿਕਸ ਮਹਲ ਤੇ ਆਇ, ਸਭਾ ਮਾਹਿ ਬੈਠਤ ਭਯੋ ॥
ਮੰਤ੍ਰੀ ਚਾਰ ਬੁਲਾਇ ਕੌਨ ਕੌਨ ਕਵਿ ਰਾਮ ਕਹਿ ॥ ੭੩ ॥

ਸੋਰਠਾ–ਤੀਅ ਸਮਝਾਯੋ ਰੋਇ ਸਮਝ ਗਿਰਜੋ ਰਾਵਨ ਬਿਮੁਖ ॥ ਰਾਮ ਕਰੈ ਸੋ ਹੋਇ ਕਹਾਂ ਰੰਕ ਕਹ ਛੱਤ੍ਰ ਪਤਿ ॥ ੭੪ ॥

ਕਬਿੱਤ–ਏਕ ਸੁਤ ਤਾਕੋ ਤੁਮ ਬਿਆਸ ਸੁਤ ਜਾਨੋ ਜਿਨ, ਦੈਕੈ ਬਡੋ ਆਦਰ ਮਹੋਦਰ ਬੁਲਾਯੋਹੈ ॥ ਔਰ ਬੀਰਪਾਛ ਜਾਕੀ ਸਾਖ ਦੀਜੈ ਦੇਵ ਗੁਰ ਤਾਂ ਕੀ ਭੁਜ ਗਹਿਕੈ ਬਰਾਬਰ ਬਿਠਾਯੋ ਹੈ ॥ ਚੌਥੇ ਏਕ ਸਾਰਨ ਸੁਮੰਤ੍ਰ ਕੋ ਪ੍ਰਬੀਨ ਕਹਜੋ ਸਬ ਕੋ ਸੁਨਾਏ

ਯਹਿ ਕੌਨ ਕਾਲ ਆਯੋਹੈ ॥ ਕੋਊ ਕਹੈ ਰਾਮ ਭਜ ਕੋਊ ਕਹੈ ਸੀਆ ਤਜ, ਤੁਮ ਹੂੰ ਕਹੋ ਤੋਂ ਕਹਾਂ ਕਹੋ ਦੁਖ ਪਾਯੋ ਹੈ ॥ ੭੫ ॥

ਕਬਿੱਤ–ਚਾਰੇ ਹਾਥ ਜੋਰ ਫਿਰ ਤਾਸੋਂ ਕਹੈਂ ਬਾਤ ਉਠ ਜੋਂ ਕਹੋ ਤੋ ਰਾਜਾ ਮਤਿ ਏਕਹੀ ਡਿਢਾਈਏ ॥ ਔਰ ਜੋ ਤਿਹਾਰੇ ਮਨ ਰੁਚੈ ਨਿਆਰੇ ਨਿਆਰੇ ਹ੍ਵੈ ਕੈ ਜੋਈ ਭਲੋ ਹੋਇ ਮੰਤ੍ਰ ਸੋਈ ਪੈ ਪਕਾਈਏ ॥ ਏਕਬਾਤ ਤੋਸੋ ਹਮ ਸਬੈ ਕਹਿ ਲੇਤ ਪ੍ਰਭੁ ਬੈਰੀ ਛੋਟੋ ਜਾਨੇਤੇ ਨ ਜੀਤ ਘਰ ਆਈਏ ॥ ਕੈਸੇ ਜੈਸੇ ਮਹਾਂ ਰੁਦ੍ਰ ਬੈਰੀ ਸਬ ਕੀਨੇ ਛੁਦ੍ਰ ਤਊ ਸਾਵਧਾਨ ਸਦਾਕਹੋਤੋਸੁਨਾਈਏ।੭੬।

ਦੋਹਰਾ–ਤਬ ਰਾਵਨ ਫਿਰ ਯੌਂ ਕਹਿਓ ਕਹੋ ਰੁਦ੍ਰ ਕੀ ਬਾਤ ॥
ਜਾ ਸੁਨ ਕੈ ਮੇਰੇਸਦਾ, ਲੋਚਨ ਸ੍ਰਵਨ ਸੁਹਾਤ ॥ ੭੭ ॥

ਸੋਰਠਾ–ਚਾਰੋ ਕਹਤ ਬਿਚਾਰ ਅਰਿ ਨੀਕੇ ਕਰ ਜੀਤੀਏ ॥
ਤਊ ਨ ਨੈਕ ਬਿਸਾਰ ਸ਼ਿਵ ਅਜਹੂੰ ਦੁਚਿਤੋ ਰਹੈਂ ॥ ੭੮ ॥

ਸੋਰਠਾ–ਪ੍ਰਲੈ ਕਾਲ ਕੋ ਹੇਤ, ਬ੍ਰਹਮ ਰੁਦ੍ਰਮੈਂ ਭੇਦ ਨਹਿ ॥ ਸੋ ਤਪ ਧਨਹ ਨਿਕੇਤ ਅਰ ਦਾਤਾ ਰੀਝਤ ਸਦਾ ॥ ੭੯ ॥

ਕਬਿੱਤ–ਦੇਸਨ ਕੋ ਰਾਜ ਨਾਹੀਂ ਰਾਜਕੋ ਸਮਾਜ ਨਾਹੀਂ ਖਾਤਾ ਸੌਕ ਨਾਜ ਨਾਹੀਂ ਬਿਆਜ ਨਾਹੀਂ ਆਵਤੋ ॥ ਕੋਊ ਬਡੋਬਾਪ ਨਾਹੀਂ ਮੰਤ੍ਰਨ ਕੋ ਜਾਪ ਨਾਂਹੀ, ਹਾਥ ਬਾਨ ਚਾਪ ਨਾਹੀਂ ਖੇਪ ਨ ਚਲਾਵਤੋ। ਬਲਕੀ ਪ੍ਰਤੀਤ ਹੈ ਜੁ ਠੌਰ ਠੌਰ ਜੀਤ ਤਊ, ਬੈਰੀ ਤੇ ਨਿਚੀਤ ਹ੍ਵੈ ਨ ਆਖਨ ਮਿਲਾਵਤੋ। ਤਿਨਹੀ ਕੇ ਕਾਜ ਮਹਾਂਰਾਜ ਸੁਨ ਤੋਸੋ ਕਹੈਂ, ਜੈਸੇ ਜੈਸੇ ਬਿਓਂਤਨ ਕੋ ਰੁਦ੍ਰ ਹੈ ਬਨਾਵਤੋ ॥ ੮੦ ॥

ਸੋਰਠਾ–ਜੋ ਘਰ ਮਾਹਿ ਸਮਾਜ, ਸੋ ਸਬ ਹਮ ਤੁਮ ਸੋ ਕਹੈਂ ॥
ਅਰ ਜਾਨਤ ਮਹਾਰਾਜ, ਕ੍ਰਿਪਾ ਪਾਤ੍ਰ ਸੇਵਾ ਨਿਪੁਨ ॥ ੮੧ ॥

ਕਬਿੱਤ–ਰਾਖਹੀ ਕੋ ਢੇਰ ਦੇਤ ਔਰਨ ਕੋ ਲਾਖ ਤਾਕੀ, ਸਾਖ ਕੋ ਪੁਰਾਨ ਬੇਦ ਆਜ ਦੀਜੀਅਤ ਹੈਂ ॥ ਆਕ ਪਾਤ ਖਾਤ ਬਿਖ ਭੁਾਂਗ ਸੋ ਅਘਾਤ ਦੇਤ, ਫਲ ਸਿੰਧ ਤਰ ਭਿੱਛਾ ਮਾਂਗ ਲੀਜੀਅਤ ਹੈ ॥ ਬਾਰਨ ਕੀ ਖਾਲ ਗਰੇ ਰੁੰਡਨ ਕੀ ਮਾਲ ਨੈਕ,

ਗਾਲ ਕੇ ਬਜਾਇਏ ਹਾਲ ਤਾਲ ਰੀਝੀਅਤ ਹੈ। ਬੈਲ ਧਨ ਲੌ ਨਾਂ ਘਰ ਪਾਤਰ ਨ ਦੌਨਾ ਜਹਾਂ, ਪੰਨਗਕੇ ਛੌਨਾ ਕੋ ਬਿਛੌਨਾ ਕੀਜੀਅਤ ਹੈ॥ ੮੨॥
ਕਬਿੱਤ–ਰੁੰਡਨ ਕੀ ਮਾਲ ਸਸਿ ਭਾਲ ਲੋਚਨ ਕਰਾਲ, ਡੌਰੂ ਮ੍ਰਿਗ ਛਾਲ ਕਟ ਕੇਹਰ ਕੀ ਖਾਲਹੈ॥ ਨੈਕ ਹੀ ਬਜਾਇਏ ਗਾਲ ਰੀਝ ਜਾਤ ਤਾਤਕਾਲ,ਬਿਸ੍ਰ ਪ੍ਰਤਿਪਾਲ ਪੁਨ ਕਾਲ ਹੀ ਕੇ ਕਾਲ ਹੈ॥ ਰਾਵਨ ਅਭੰਜਨ ਨਿਰੰਜਨ ਪ੍ਰਸੰਨ ਮੁਖ, ਗੰਜਨ ਅਨੰਗ ਅਰ ਦੀਨ ਕੋ ਦਯਾਲ ਹੈ॥ ਤੀਨੋ ਲੋਕ ਨਾਥ ਭੋਲਾ ਨਾਥ ਸੁਰਸਰੀ ਮਾਥ, ਪਾਰਬਤੀ ਪ੍ਰਾਨੰ ਨਾਥ ਸਬ ਕੋ ਕ੍ਰਿਪਾਲਹੈ॥੮੩॥
ਕਬਿੱਤ–ਕਾਹੂ ਕੋ ਨ ਕਰੈ ਜਾਪ ਤਾਕੋ ਕੋਊ ਮਾਂ ਨ ਬਾਪ ਦਾਤਾ ਤੋ ਵਰ ਸ੍ਰਾਪ ਸਦਾ ਸੁਭ ਮਤ ਹੈ॥ ਨੈਕ ਹੂ ਕੇ ਰੀਝੇ ਰਾਮ ਨਵੋ ਨਿਧ ਡਾਰ ਦੇਤ ਮਨਕੇ ਬਿਚਾਰੇ ਤੇ ਪੁਕਾਰ ਪਹੁੰਚਤ ਹੈ॥ ਭਸਮ ਚਢਾਇਏ ਬਾਂਏਂ ਹਾਥ ਸੋ ਡਰਾਇਏ ਬੈਲ ਦਰਸਨ ਪਾਇਏ ਤਾਂਕੋ ਗਤ ਹੀ ਕੀ ਗਤ ਹੈ॥ ਮੂੰਡ ਗੰਗਾਧਾਰ ਮਾਥੇ ਚੰਦ੍ਰਮਾ ਤ੍ਰਿਨੈਨ ਧਰ ਕੰਠ ਬਿਖ ਧਰ ਐਸੋ ਪਾਰਬਤੀ ਪਤ ਹੈ॥ ੮੪॥
ਕਬਿੱਤ–ਪਾਛੇ ਨ ਨਿਵਾਯੋ ਮਾਥ ਤੁਮ ਕੋ ਤੋ ਭੋਲਾਨਾਥ, ਭਯੋ ਨ ਮੁਕਤ ਤਾਂਤੇ ਜੀ ਸੋ ਖੀਜੀਅਤ ਹੈ॥ ਸੁ ਤੌਂ ਵਾਹੀ ਦੇਖਨ ਤੇ ਪਸੁ ਪੰਖੀ ਕੀਟ ਕ੍ਰਿਮ,ਮਾਨੁਖਕੋ ਜਨਮ ਮਰਨ ਦੀਜੀਅਤ ਹੈ॥ ਰਾਮ ਅਬ ਪਾਇਨ ਪਰਤ ਮਨ ਮੈ ਡਰਤ,ਯਹੈਇਕ ਨਯੋ ਅਪਰਾਧ ਕੀਜੀਅਤ ਹੈ॥ ਜਨਮ ਨ ਲੈ ਹੈ ਪਗ ਸੀਸ ਨ ਛੁ-ਵੈਹੈ ਆਗੇ, ਦੋਊ ਪਾਪ ਛਮੋ ਤੁਮੇ ਕਹੈ ਲੀਜੀਅਤ ਹੈ॥ ੮੫॥
ਕਬਿੱਤ–ਜੱਦਪ ਮਨੋਜ ਬੈਰੀ ਡਾਰਜੋ ਕਰ ਖਾਕ ਢੇਰੀ ਤਊ ਗਿਰ ਜਾਇ ਅਰਧੰਗ ਹੀ ਅਧੀਨ ਹੈ॥ ਯਾਹੀ ਤੇ ਸੁਧਾਕਰ ਕੋ ਮਾਥੇ ਪਰ ਦੀਨੋ ਘਰ ਕਾਲ ਕੂਟ ਪਚੈ ਕਿ ਨ ਪਚੈ ਕੰਠ ਲੀਨ ਹੈ॥ ਪ੍ਰਲਯ ਕਾਲ ਆਗ ਹੂੰ ਕੋ ਨੈਨ ਕੀਨੋ ਰਾਮ ਤਾਕੋ ਜਟਾ ਗੰਗ ਰਾਖਿ ਬੈਰੀ ਜਾਨਿਓਂ ਨਹੀ ਹੀਨ ਹੈ॥ ਐਸੋ ਮਹਾਂ ਰੁਦ੍ਰ ਜਾਤੇ ਡਰੈ ਕਾਲ ਛੁੱਦ੍ਰ ਸੋਈ ਰਸ ਕੋ ਸਮੁਦ੍ਰ ਰਾਜ-

ਨੀਤਿ ਕੋ ਪ੍ਰਬੀਨ ਹੈ ॥ ੮੬ ॥
ਦੋਹਰਾ–ਜੋ ਬੈਰਨ ਤੇ ਡਰਤ ਹੀ ਰੁਦ੍ਰਾਦਿਕ ਸਬ ਦੇਵ ॥ ਤੁਮ ਸਭ ਬਿਧਿ ਹੂੰ ਹੋ ਬਲੀ ਤਊ ਤਜੋ ਅਹੰਮੇਵ ॥ ੮੭ ॥
ਸੋਰਠਾ–ਮੰਤ੍ਰਿਨ ਕੀ ਯਹ ਰੀਤ, ਬਿਨ ਬੂਝੈ ਬੋਲੈ ਨਹੀ ॥ ਸੁਰ ਗੁਰ ਬਾਧੀ ਨੀਤਿ, ਮੰਤ੍ਰ ਵਿਫਲ ਤੇ ਹੋਤ ਹੈ ॥ ੮੮ ॥
ਸੋਰਠਾ–ਰਘੁਪਤਿ ਮਾਂਡੀ ਰਾਰ,ਕਪਿ ਦਲ ਲੈ ਗੜ ਲੰਕ ਪਰ ॥ ਤੁਮਕੋ ਮੰਤ੍ਰ ਬਿਚਾਰ, ਸਮਝ ਪਰੈ ਪਲਕਾਂ ਸੁਖੀ ॥ ੮੯ ॥
ਸੋਰਠਾ–ਜੇ ਪ੍ਰਿਅਬਾਦੀ ਲੋਕ ਭੀਰ ਪਰੇ ਪ੍ਰਭਸੋਂ ਕਹੈ ॥ ਅਬਤੋ ਕਰ ਲੈ ਭੋਗ ਕਾਲ ਸ਼ਤ੍ਰ ਮਰ ਜਾਂਹਿਗੇ ॥ ੯੦ ॥
ਸੋਰਠ–ਤਿਨ ਕੇ ਬਚਨ ਪ੍ਰਮਾਨ, ਜੇ ਭੂਪਤਿ ਮਨ ਮੈਂ ਧਰਹਿ॥ ਤਿਨ ਪਰ ਕਾਲ ਪਲਾਨ, ਜਗਜੀਵਨ ਨਿਸ ਸੁਪਨ ਜਿਓਂ ॥ ੯੧ ॥
ਸੋਰਠਾ–ਕਹੈ ਮੰਤ੍ਰਵਿਪਰੀਤ ਮੁਖ ਮੀਠੇ ਜੀਅ ਮੈਂ ਡਰੈ ॥ ਪਿਤਾ ਬੰਧਗੁਰ ਮੀਤ ਸੁਰ ਗੁਰਕੇ ਮਤਿ ਮਾਰੀਏ ॥ ੯੨ ॥
ਦੋਹਰਾ–ਰਾਵਨ ਤਿਨ ਕੇ ਬਚਨ ਸੁਨ ਬੋਲਿਓ ਤਬ ਮੁਸਕਾਇ ॥ ਲਾਇਕ ਬੈਰੀ ਜਾਨੀਏ ਤਬ ਕੀਜੀਏ ਉਪਾਇ ॥ ੯੩ ॥
ਕਬਿੱਤ–ਕਾਂਪਰ ਬਿਚਾਰੋ ਮੰਤ੍ਰ ਰਾਮ ਕੌਨ ਬਲਵੰਤ ਔਰ ਕਪਿ ਜੂਥ ਕੋਊ ਲਾਯਕ ਨ ਜਾਨਿਓ ਹੈ ॥ ਜੋਗ ਰੂਪ ਰਾਜ ਨਹੀਂ ਰਾਜ ਕੋ ਸਮਾਜ ਨਹੀਂ ਕੌਨ ਜਾਨੈ ਲੰਕਪਤਿ ਕਹਾ ਕਰ ਮਾਨਿਓ ਹੈ ॥ ਸਕ੍ਰ ਨ ਬਦਨ ਚਾਰੀ ਯਾਹੀਂ ਤੈ ਸਕੁਚ ਭਾਰੀ ਕਾਸੋਂ ਜਾਇ ਲਰੋਂ ਮੈਤੋਐਸੇ ਜੀਅ ਆਨਿਓ ਹੈ ॥ ਜੈਸੇ ਸਿੰਘ ਸਿਆਰ ਕੋ ਨ ਪੰਡਿਤ ਗਵਾਰ ਕੋ ਪਪੀਲਕਾ ਕੋ ਕਾਹੂੰ ਗਜ ਰਾਜ ਨ ਪਲਾਨਿਓ ਹੈ ॥ ੯੪ ॥
ਦੋਹਰਾ–ਤੁਮ ਹਮ ਸੋ ਦੋਊ ਕਹੋ ਰੁਚਿ ਅਨਰੁਚਿ ਕੀ ਧੀਰ ॥ ਜੋ ਮੇਰੇ ਮਨ ਰੁਚੈਗੀ ਸੋ ਕਰ ਹੋਂ ਸੁਨ ਬੀਰ॥ ੯੫ ॥
ਸੋਰਠਾ–ਤਬ ਸੁਕ ਮਨਹਿ ਬਿਚਾਰ ਅਬਹਿ ਜਥਾਰਥ ਕਹਤ ਹੋਂ ॥ ਤੌ ਯਹਿ ਡਾਰੈ ਮਾਰ, ਪਾਛੇ ਕੀ ਪਾਛੇਲਗੀ ॥ ੯੬ ॥

ਕਬਿੱਤ–ਸੁਨੋ ਰਾਜਾ ਲੰਕਪਤਿ ਆਜ ਮੇਰੀ ਬਾਤ ਅਤਿ ਕੌਨ ਸੁਰ ਪਤਿ ਧਨਪਤਿ ਲੋਕਪਤਿ ਹੈ ॥ ਬੀਸੋ ਭੁਜ ਬਲਵੰਡ ਦਸੋ ਮੁੰਡ ਰੁੰਡ ਕਰ ਪੂਜਿਓ ਪਸੁਪਤਿ ਐਸੀ ਤਾਸੋ ਆਜ ਰਤਿ ਹੈ॥ ਤੀਨੋ ਲੋਕ ਚਰਨ ਕਮਲ ਤੇਰੇ ਸੇਵੈ ਅਰ ਮਾਨੁਖ ਕੀ ਪਾਂਤਿ ਚੇਰੀ ਬੋਲਕੀ ਬਸਤ ਹੈ ॥ ਭਲੀ ਕਰੀ ਹਰੀ ਸੀਅ ਰਾਮ ਕੋ ਬਸਾਰ ਜੀਅ ਬੋਲਿਓ ਤਬ ਸਾਧੁ ਸਾਧੁ ਭਲੀ ਤੇਰੀ ਮਤਿ ਹੈ ॥ ੯੭ ॥

ਦੋਹਰਾ–ਜਬ ਸੁਕ ਕੇ ਬਚਨਨ ਹਸਿਓ ਦਈ ਬਡਾਈ ਤਾਹਿ ॥ ਤਬ ਸਾਰਨ ਮਨਮੇਂ ਕਹੈ, ਈਹਾਂ ਤੋ ਐਸੀ ਆਹਿ ॥ ੯੮ ॥

ਸੋਰਠਾ–ਕਾਹੇ ਕੀ ਕੁਸਰਾਤ ਐਸੇ ਮੰਤ੍ਰ ਸਰਾਹੀਅਹਿ ॥ ਪਰਾਧੀਨ ਕੀ ਬਾਤ ਅਰ ਪ੍ਰਭੁ ਤਜੈ ਅਨੀਤਿ ਹੈ ॥ ੯੯ ॥

ਕਬਿੱਤ–ਤੋ ਬਿਨਾ ਸ੍ਰੀ ਲੰਕਪਤਿ ਚਾਰੋ ਜੁਗ ਮੂੜਮਤਿ ਚੀਟੀ ਚਤੁਰਾਨਨ ਲੌ ਸਦਾ ਆਵਾ ਗੌਨ ਹੈ ॥ ਸੂਰ ਸਸਿ ਸੇਵੈ ਪੌਰ ਬਾਧਿਓ ਸੁਰ ਰਾਜ ਦੌਰ ਤੇਰੋਈ ਅਧੀਨ ਕਾਲ ਨਰਪਤਿ ਪੌਨ ਹੈ ॥ ਕੁੰਭ ਸੇ ਕਰਨ ਆਜ ਆਪਦਾ ਹਰਨ ਬੀਰ ਮੇਘ ਨਾਦ ਸੇ ਸਪੂਤ ਤੋਹਿ ਡਰ ਕੌਨ ਹੈ ॥ ਹਸਿਓ ਤਬ ਸਾਰਨ ਕੋ ਬਾਰਨ ਦਿਵਾਏ ਦਸ ਨਜਾਇ ਤੇਰੇ ਆਗੇ ਬਾਕਪਤਿ ਕੀਨੋ ਮੌਨ ਹੈ ॥ ੧੦੦ ॥

ਦੋਹਰਾ–ਕਹੇ ਮਹੋਦਰ ਹਾਲ ਤੌ, ਮਨ ਮੈਂ ਫੂਲਤ ਕੂਰ ॥ ਜਬ-ਹਿ ਜਥਾਰਥ ਕਹੋਂ ਗੋ, ਤਬ ਕਰ ਹੈ ਚਕਚੂਰ ॥ ੧੦੧ ॥

ਸੋਰਠਾ–ਹਮਯਾਕੇ ਆਧੀਨ,ਸ੍ਰੀ ਰਘੁਪਤਿ ਜਾਨਤ ਸਬੈ॥ ਜਜੋਂ ਲਕੁਟੀ ਤੇ ਦੀਨ ਕਪਿ ਨਾਚੈ ਬੈਠੇ ਉਠੈ ॥ ੧੦੨ ॥

ਕਬਿੱਤ–ਰਾਜਾ ਤੂੰ ਬਡੋ ਰਸੱਗ ਕੀਨੇ ਤੈ ਅਨੇਕ ਜੱਗ ਤਾਕੋ ਫਲ ਲਾਗਿਓ ਜੁ ਤੂੰ ਜਾਨਕੀ ਲੈ ਆਯੋ ਹੈ। ਰਾਮ ਕੋ ਸੁਭਾਉ ਸਬ ਲੋਕਨ ਮੈਂ ਐਸੇ ਪਰਿਓ ਔਰ ਕਹੋ ਕਹੂੰ ਕਾਹੂੰ ਯਾਤੇ ਦੁਖ ਪਾਯੋ ਹੈ ॥ ਔਰ ਜੋ ਤ੍ਰਿਲੋਕੀ ਰਚਿਓ ਚਾਹੈ ਤੌ ਤੂੰ ਰਚੈ ਅਰ ਤੌਹੀ ਲੌ ਨ ਰਚੈ ਜੌ ਲੌਂ ਜੀਅ ਮੈ ਨ ਆਯੋ ਹੈ ॥ ਕਾਹੇ ਤੇ ਮਹੋ-

ਦਰ ਕਹੈ ਨ ਮੋਸੋ ਐਸੀ ਬਾਤ ਮੰਤ੍ਰੀ ਹੈ ਪੁਰਾਨੋ ਅਰ ਮੇਰੋ ਹੀ ਬਢਾਯੋ ਹੈ ॥ ੧੦੩ ॥
ਦੋਹਰਾ–ਬੀਰਪਾਛ ਮਨ ਮੈ ਕਹਿਓ ਨਿਰਖ ਰਾਜ ਕੀ ਓਰ ॥
ਠਕੁਰ ਸੁਹਾਤੀ ਬਿਨ ਕਹੇ, ਮੋ ਪਰ ਪਰੈ ਨ ਚੋਰ ॥ ੧੦੪ ॥
ਸੋਰਠਾ–ਕੋਟਕ ਸਹੋਂ ਅਕਾਜ, ਔਰ ਅਬਹਿ ਸਿਰ ਕਾਟੀਓ ॥
ਤਾਂਕੀ ਜਨਨੀ ਲਾਜ ਰਘੁਪਤਿ ਤਜਿ ਔਰੈ ਭਜੈ ॥ ੧੦੫ ॥
ਕਬਿੱਤ–ਐਸੇ ਤੁਮ ਬਲੀ ਭਏ ਸਾਤੋ ਲੋਕ ਛੇਦ ਗਏ ਬਹੁਰੋ ਫਿਰੇ ਤੇ ਅੰਤ ਭੂਮਹਿ ਅਧਾਰ ਹੈ ॥ ਹਾਲ ਹਮ ਰਾਮ ਬਲ ਢਾਂਪੈ ਜੈਸੇ ਤੂਲ ਆਗ ਪ੍ਰਗਟ ਭਏ ਤੇ ਕਛੁ ਪਾਛੇ ਕੋ ਬਿਚਾਰ ਹੈ ॥ ਬੋਲਜੋ ਤਾਸੋ ਕੋਪ ਕਰ ਕਜੋਂਰੇ ਬੀਰ ਪਾਛ ਆਜ ਮੇਰੇ ਜਾਨੇ ਤੂੰ ਤੋ ਬੂਢੋ ਬਾਵਰੋ ਗਵਾਰ ਹੈ ॥ ਏਜੋ ਯੌਂ ਕਹਤ ਇੰਨੈ ਸੌਂਹ ਦੇਕੇ ਬੂਝੇ ਰਾਜਾ ਔਰ ਕਛੂ ਮੰਤ੍ਰ ਹੈ ਕਿ ਯਹੈ ਮੰਤ੍ਰ ਸਾਰ ਹੈ ॥ ੧੦੬॥
ਦੋਹਰਾ–ਤਬ ਬੋਲਜੋ ਸਬ ਸੋਂ ਉਲਟ ਔਰੇ ਕਛੂ ਬਿਚਾਰ ॥
ਬੀਰਪਾਛ ਯੌਂ ਕਹਤ ਹੈ ਅਬਹਿ ਕਰੋ ਨਿਰਧਾਰ ॥ ੧੦੭ ॥
ਦੋਹਰਾ–ਪੁਨ ਬੋਲੇ ਤਾਸੋਂ ਸਬੈ ਹਾਥ ਜੋਰ ਸਿਰ ਨਾਇ ॥ ਮਹਾ-ਰਾਜ ਜੋ ਕਹੀਹੀ ਦੋਊ ਕਹੈ ਸੁਨਾਇ ॥ ੧੦੮ ॥
ਸੋਰਠਾ–ਤੁਮ ਸਭ ਕੇ ਸਿਰ ਮੌਰ ਏਕ ਪਛ ਬਿਨਤੀ ਕਰੀ ॥
ਏਕ ਮੰਤ੍ਰ ਹੈ ਔਰ ਆਇਸ ਬਿਨ ਕਜੋਂ ਕਹ ਸਕੈਂ ॥ ੧੦੯ ॥
ਸੋਰਠਾ–ਬਾਂਧ ਕਾਲ ਕੀ ਪੋਟ ਜੀਅ ਮੈ ਗਿਰ ਰਾਵਨ ਕਹੈ ॥
ਕੌਨ ਬਜ੍ਰ ਕੀ ਚੋਟ ਮੰਤ੍ਰੀ ਸੁਰਪਤਿ ਮਾਰ ਹੈ ॥ ੧੧੦ ॥
ਸੋਰਠਾ–ਜੋ ਕਹ ਹੋ ਸੀਅ ਦੇਹੁ ਤੌ ਹੌਂ ਕਹਿਓ ਨ ਮਾਨ ਹੋਂ ॥
ਜੁੱਧ ਸਾਮੁਹੇ ਲੇਹੁ ਤੌ ਏ ਬਚਨ ਪ੍ਰਮਾਨ ਹੈ ॥ ੧੧੧ ॥
ਦੋਹਰਾ–ਤਬ ਬੋਲਿਓ ਲੰਕਾਪਤੀ ਕਹੋ ਦੂਸਰੀ ਬਾਤ ॥ ਤੁਮ ਮੰਤ੍ਰੀ ਮੇਰੇ ਸਬੈ ਰਘਪਤਿ ਤੇ ਨ ਡਰਾਤ ॥ ੧੧੨ ॥
ਸੋਰਠਾ–ਰਾਵਨ ਕੋ ਯਹ ਹੇਤ ਯਾਹੀ ਤੇ ਪ੍ਰਭਤਾ ਕਹੈ॥ ਯੌ ਨਹੀਂ ਜਾਨਤ ਪ੍ਰੇਤ ਮ੍ਰਿਗ ਹੈ ਤਾਕੇ ਸਿੰਘ ਕੋ ॥ ੧੧੩ ॥
ਦੋਹਰਾ–ਤਬ ਸੁਕ ਕੋ ਬੋਲਤ ਭਏ ਸਭ ਕੇ ਆਗੇ ਧਾਇ ॥ ਜਜੋਂ

ਤਬਤੈ ਪ੍ਰਭਤਾ ਕਹੀ ਤਜੋਂ ਅਬ ਸਾਚ ਸੁਨਾਇ ॥੧੧੪॥
ਦੋਹਰਾ–ਤਬ ਸਾਰਨ ਸੋਂ ਸੁਕ ਕਹੀ ਸੁਨ ਮੰਤ੍ਰਨ ਕੇ ਰਾਇ ॥
ਬਾਰਨ ਲੈ ਤੁਮ ਘਰ ਗਏ ਮੋਕੋ ਦੇਉ ਝੁਕਾਇ ॥ ੧੧੫ ॥
ਦੋਹਰਾ–ਪੁਨ ਸੁਕਮਨ ਸਮਝ੍ਯੋ ਤਬਹਿ ਜਹਾਂ ਦਿਵਸ ਤਹ ਰਾਤ॥
ਧਰਮ ਕਰਤ ਜੋ ਮਾਰ ਹੈ ਯਾਤੇ ਭਲੀ ਨ ਬਾਤ ॥ ੧੧੬ ॥
ਕਬਿੱਤ–ਰਾਜਾ ਸੁਨ ਠਕੁਰ ਸੁਹਾਤੀ ਹਮ ਸਬੈ ਕਹੀ ਅਬ ਤੁਮੈ ਬਚਨ ਯਥਾਰਥ ਸੁਨਾਈਏ ॥ ਰਾਮ ਕੋਪ ਚੀਟੀ ਔ ਬਿਰੰਚ ਲੌ ਨ ਬਚੈ ਕੋਊ ਔਰ ਇਨ ਬੀਚ ਪ੍ਰਾਨ ਕਹਾਂ ਲੌ ਬਚਾਈਏ। ਔਰ ਬਿਪਰੀਤ ਅਪਰਾਧ ਬਿਨ ਤਾਂਕੀ ਤੀਅਸੂਨੇ ਘਰ ਜਾਇ ਛਲ ਬਲ ਕੈ ਚੁਰਾਈਏ ॥ ਭਾਂਵੇਂ ਮਾਰ ਡਾਰ ਮਹਾਰਾਜ ਗਜ-ਰਾਜ ਸੁਨ ਮਦ ਕੇ ਭਏ ਤੇ ਕਹਾਂ ਕੇਹਰ ਜਗਾਈਏ ॥ ੧੧੭ ॥
ਕਬਿੱਤ–ਬੋਲ੍ਯੋ ਤਬ ਲੰਕਪਤਿ ਕਜੋਂ ਰੇ ਕੀਟ ਮੂੜਮਤਿ ਰਾਮ ਬਲ ਕਹੈ ਅਬ ਛਤੀਆ ਦਹਤ ਹੈਂ ॥ ਬੀਸ ਭੁਜ ਸੀਸ ਦਸ ਸੁਰਾਸੁਰ ਸਬੈ ਬਸ ਉਮਾਪਤਿ ਬਸ ਮੇਰੇ ਪ੍ਰੀਤ ਕੋ ਬਹੁਤ ਹੈ ॥ ਦੇਖ ਸਬਹੀ ਕੋ ਏਕ ਮੀਚ ਹੂੰ ਕੋ ਹੋਇ ਡਰ ਸੁਤੋ ਕਾਲ ਬਜਾਲ ਪੇਟ ਬਾਂਧ੍ਯੋ ਹੀ ਰਹਤ ਹੈ ॥ ਸਾਚ ਕੇ ਕਹੇ ਤੇ ਰਾਜਾ ਐਸੋ ਦੁਖ ਲਾਗਤ ਹੈ ਸੁਕਤੋ ਕਹ੍ਯੋ ਹੈ ਅਬ ਸਾਰਨ ਕਹਤ ਹੈ ॥ ੧੧੮ ॥
ਕਬਿੱਤ–ਨੀਤਿ ਕੀ ਸੁਨਤ ਬਾਤ ਕਾਹੇ ਕੋ ਰਿਸਾਤ ਪ੍ਰਭੁ ਮੰਤ੍ਰ ਕੇ ਸੁਨੇ ਤੇ ਕ੍ਰੋਧ ਮਨ ਮੈ ਨ ਧਰੀਏ ॥ ਔਰ ਸਬ ਬਾਤਨ ਕੋ ਪਾਇਨ ਅਧੀਨ ਰਹੈਂ ਮੰਤ੍ਰ ਜਬ ਬੂਝੇ ਤਬ ਹਮੈ ਅਨੁਸਰੀਏ॥ ਸੂਰ ਕੋ ਸੁਭਾਉ ਬਿਨਾ ਜੁੱਧ ਨ ਕਰੈ ਵਖਾਨ ਕਾਇਰ ਜਜੋਂ ਕਹਾਂ ਘਰ ਬੈਠੇ ਸੋਚ ਕਰੀਏ ॥ ਜੌ ਲੌ ਸੀਆ ਘਰ ਮੈ ਬਿਰਾਜ ਮਾਨ ਮਹਾਰਾਜ ਤੌ ਲੌ ਲਾਖ ਰੁਦ੍ਰ ਕੀ ਸਹਾਇ ਹੂੰ ਤੇ ਮਰੀਏ॥੧੧੯॥
ਕਬਿੱਤ–ਸਾਰਨ ਕੋ ਬਾਰਨ ਦਏ ਹੈਂ ਸੁ ਤੋ ਫੇਰ ਲੇਹੁ ਜਾਨਤ ਹੋਂ ਪਾਪੀ ਯਹ ਰਾਮ ਹੀਂ ਕੀ ਓਰ ਹੈ ॥ ਕਾਹੇ ਰੇ ਕੁਮਤਿ ਸਬ ਮੰਤ੍ਰਿਨ ਮੈ ਨੀਚ ਮਤਿ ਆਜ ਸੁਰਪਤਿ ਤੇ ਕਜਾ ਰਾਮਚੰਦ ਜੋਰ ਹੈ ॥ ਐਸੀ ਐਸੀ ਬਾਤਨ ਕੈ ਹਸ ਕੈ ਬਿਖਾਦ ਕਰੈ ਏਤੋ ਕਹੈਂ

ਬਜ੍ਰ ਹੀਤੇ ਸੁਮਨ ਕਠੋਰ ਹੈ ॥ ਬੋਲਜੋ ਬੀਰਪਾਛ ਰਾਜਾ ਆਛੀ ਬਾਤ ਐਸੀ ਬੁਰੀ ਤਊ ਸੁਨ ਲੀਜੈ ਆਜ ਮੰਤ੍ਰ ਕੋ ਨਿਚੋਰ ਹੈ ॥ ੧੨੦ ॥

ਕਬਿੱਤ–ਸੂਰ ਜਬ ਕਰੈ ਛਲ ਤਾਹੀਂ ਘਰੀ ਜਾਇ ਬਲ ਨਾ ਤੋ ਰਾਮ ਬੈਰ ਭਏ ਕੌਨ ਸੀ ਅਨੀਤ ਹੈ ॥ ਰਾਜਨ ਕੀ ਰੀਤਿ ਰਨ ਮਾਂਡੈ ਅਰਿ ਮਾਰੈ ਮਰੈਂ ਹਾਰੇ ਪਰਲੋਕ ਜਾਹਿ ਜਸ ਜਬ ਜੀਤ ਹੈ ॥ ਜਹਾਂ ਹੈ ਧਰਮ ਬਾਤ ਤਹਾਂ ਹੈ ਨ ਪੱਛ ਪਾਤ ਮੰਤ੍ਰ ਚੂਕ ਗਏ ਹਮੈ ਬਡੀ ਵਿਪਰੀਤ ਹੈ ॥ ਰਹੀਓ ਨਚੀਤ ਸਦਾ ਨੀਤ ਚਲੇ ਜੱਯੋ ਜਬ ਨੀਤਿ ਨੈਕ ਛਾਡੈ ਤਾਕੀ ਕੌਨ ਪਰਤੀਤ ਹੈ॥੧੨੧॥

ਕਬਿੱਤ–ਸੁਨ ਰੇ ਗਵਾਰ ਏਕ ਬਾਰੈਂ ਹੌਂ ਨ ਗਯੋ ਲਟ ਕਹੋ ਤੋ ਉਪਾਰ ਮੇਰੁ ਸਿੰਧੁ ਪਾਰ ਡਾਰ ਦ੍ਯੋਂ ॥ ਜੋ ਕਹੋਤੋ ਸੂਰ ਕੋ ਨਿਚੋਰ ਤੇਜ ਫੀਕੋ ਕਰੋਂ ਸਸਿ ਮੈਤੇ ਸੁਧਾ ਰਤੀ ਰਤੀ ਕੈ ਨਿਚੋਰ ਦ੍ਯੋਂ । ਦੇਵਨ ਕੋ ਮਾਰ ਤਾਤਕਾਲ ਕਰੋਂ ਰੁੰਡ ਮਾਲ ਸ਼ਿਵ ਕੋ ਚਢਾਊਂ ਹਾਲ ਕਾਲ ਹੂੰ ਕੋ ਮਾਰ ਦ੍ਯੋਂ ॥ ਮਨ ਮੈਂ ਮਹੋਦਰ ਕਹੀ ਸੁਦਿਨ ਬੀਤੇ ਅਬ ਚੂਕੇ ਕਰ ਬਾਤ ਕਹੋ ਕਹੋ ਤੋ ਬਿਸਾਰ ਦ੍ਯੋਂ ॥੧੨੨॥

ਕਬਿੱਤ–ਹਨੂਮਾਨ ਆਯੋ ਤਿਨ ਹੋਰੀ ਸੋ ਜਰਾਯੋ ਗਾਉ ਬਾਧਿਓ ਬੈਰ ਤਾਂਹੀ ਕੇ ਕਹੇ ਤੇ ਛਾਡ ਦੀਜੀਏ ॥ ਬਾਲਿਸੁਤ ਧਾਇਓ ਤਾਂ ਕੋ ਪਾਉ ਨ ਉਠਾਯੋ ਕਾਹੂੰ ਤਿਨ ਸੋ ਨ ਖੀਜੋ ਰਾਜਾ ਹਮ ਹੂੰ ਸੋ ਖੀਜੀਏ ॥ ਬੂਝੈ ਤੇ ਨ ਸਾਚ ਕਹੈਂ ਤੌ ਸਦਾ ਨਰਕ ਰਹੈਂ ਕਹੈ ਜੋ ਜਥਾਰਥ ਤੌ ਐਸੀ ਮਾਨ ਲੀਜੀਏ ॥ ਤੇਰੋ ਦੁਖ ਸੁਖ ਸੌਨ ਰਾਮ ਕੋ ਨ ਖਾਯੋ ਲੌਨ ਦੋਊ ਹਮ ਕਹੀ ਜੋਊ ਜਾਨੀਏ ਸੋ ਕੀਜੀਏ ॥ ੧੨੩ ॥

ਦੋਹਰਾ–ਸੁਨ ਰਾਵਨ ਜੀਅ ਮੈ ਜਰੈ ਕੀਨੋ ਤਿਹ ਹੰਕਾਰ ॥
ਮੰਤ੍ਰਿਨ ਕੋ ਅਰ ਨਾਰ ਕੋ ਦੇਖਤ ਏਕ ਬਿਚਾਰ ॥ ੧੨੪ ॥

ਸੋਰਠਾ–ਇਹ ਮੰਤ੍ਰੀ ਕਿਹ ਕਾਮ ਪ੍ਰਭੁ ਕੋ ਹਿਤ ਸਮਝੈ ਨਹੀ ॥
ਅਬ ਮਾਯਾ ਕੇ ਰਾਮ ਰਚ ਮਾਰੋਂ ਸੀਅ ਕੋ ਛਲੋਂ ॥ ੧੨੫ ॥

ਸੋਰਠਾ–ਸਭਾ ਉਠੀ ਯਹਿ ਬਾਤ ਸੁਨੀ ਇੰਦ੍ਰ ਜਮ ਲੋਕ ਪਤਿ

॥ ਭਲੀ ਭਈ ਕੁਸਰਾਤ ਮੰਤ੍ਰ ਨ ਮਾਨੈ ਸੀਸ ਦਸ॥ ੧੨੬ ॥
ਕਬਿੱਤ–ਤੀਅ ਲੀਨੀ ਸਾਥ ਧਰਿਓ ਹਾਥ ਪਰ ਹਾਥ ਕਹਿਓ ਨਾਥ ਬਡੀ ਬਾਰ ਲੌ ਸੁ ਮੰਤ੍ਰ ਕਛ ਕਰਿਓ ਹੈ॥ ਵੈਤੋ ਸਬ ਬੁਢੇ ਕਛੂ ਬਾਵਰੀ ਸੀ ਕਹੈਂ ਬਾਤ ਜਾਨਤ ਹੋਂ ਉਨਹੀ ਕੇ ਜੀ ਮੈਂ ਰਾਮ ਪਰਯੋ ਹੈ॥ ਰਾਨੀ ਦੁਖ ਪਾਯੋ ਕਹੈ ਜੀ ਮੈ ਕਾਲ ਆਯੋ ਪਾਛੇ ਕਹੀ ਭਲੀ ਕੀਨੀ ਤੁਮ ਤੇ ਤੌ ਇੰਦ੍ਰ ਡਰਿਓ ਹੈ॥ ਥੋਰੋ ਰਹਿਓ ਸਾਥ ਕੌਨ ਕਾਜ ਕੋ ਬੁਰੋ ਮਨਾਊਂ ਰਾਮ ਗੁਨ ਗਾਂਊ ਰਾਂਡ ਭਈ ਪਤਿ ਮਰਿਓ ਹੈ॥ ੧੨੭॥
ਦੋਹਰਾ–ਅਬ ਆਗੇ ਛਲ ਕਰੈਂ ਗੋ ਸੀਤਾ ਕੇ ਢਿਗ ਜਾਇ॥ ਕਥਾ ਸੁ ਆਗੇ ਹੋਇਗੀ ਸੰਤ ਸੁਨੋ ਮਨ ਲਾਇ॥ ੧੨੮ ॥
ਸੋਰਠਾ–ਬਹੁਤ ਆਪਦਾ ਪਾਇ ਪ੍ਰਾਨ ਤਜਤ ਹੈ ਜਾਨਕੀ॥ ਤ੍ਰਿਜਟੀ ਕਰੈ ਸਹਾਇ ਯਾਹੀਂ ਤੇ ਜੀਵਤ ਬਚੈ॥ ੧੨੯ ॥

ਇਤ ਸ੍ਰੀ ਰਾਮ ਗੀਤੇ ਮੰਤ੍ਰੀ ਉਪਦੇਸ ਨਵਮੋ ਅੰਕ ਸ-ਮਾਪਤੰ॥ ੯ ॥

---

# ਦਸਵਾਂ ਅੰਕ

ਦੋਹਰਾ–ਤਬ ਰਾਵਨ ਮਨ ਮੈ ਕਹੈ ਕਰੋਂ ਏਕ ਅਬ ਕਾਮ॥ ਮਾਯਾ ਕੋ ਪਰਪੰਚ ਕਰ ਰਚੋਂ ਲਛਮਣ ਰਾਮ॥ ੧ ॥
ਸੋਰਠਾ–ਤਿਨ ਕੋ ਤੁਰਤ ਬਿਨਾਸ ਦਿਖਰਾਊਂ ਮਾਥੇ ਜੁਗਲ ॥ ਸੀਅ ਕੀ ਤੋਰੋ ਆਸ ਤਬ ਭਜਹੈ ਦਸਕੰਧ ਕੋ॥ ੨ ॥
ਸੋਰਠਾ–ਏ ਮਾਯਾ ਕੇ ਕਾਲ ਯੌ ਨਹੀ ਜਾਨਤ ਮੂਢ ਮਤ॥ ਜਿਉਂ ਝੀਵਰ ਕੇ ਜਾਲ ਪਰੇ ਮੀਨ ਛਲ ਕੋ ਕਰੈ॥ ੩ ॥
ਸੋਰਠਾ–ਉਤ ਰਵਿ ਕੁਲ ਉਦਿਓਤ ਰਜਨੀ ਚਰ ਤਮ ਹਰਨ

ਕੋ ॥ ਚਿਤ੍ਰ ਦੀਪ ਜਯੋਂ ਜੋਤ ਇਤ ਰਾਵਨ ਐਸੋ ਲਗੈ ॥ ੪ ॥
ਕਬਿਤ—ਜੀਅ ਮੈਂ ਬਿਚਾਰੀ ਜੈਸੀ ਜਾਇਬਨ ਕਰੀ ਤੈਸੀਜਹਾਂ ਸੀਅ ਬੈਸੀ ਚਲਯੋ ਤਹਾਹੀ ਕੋ ਧਾਇਕੈ। ਤੀਅ ਲੀਨੀ ਸੰਗ ਮਾਨੋ ਰੁਦ੍ਰ ਪੈ ਅਨੰਗ ਧਸਯੋ ਕਾਲ ਹਸਯੋ ਆਜ ਕਾਲ ਦੇਤ ਹੋਂ ਉਠਾਇਕੈ। ਚਹੂੰਚਕ ਸਬਦ ਕਰਾਲ ਭਯੋ ਰਾਮ ਕਵਿ ਹਾਲ ਚਾਲ ਮੇਲ ਭੇਰੀ ਦੁੰਦਭੀ ਬਜਾਇ ਕੈ। ਭਾਜਯੋ ਜਾਇ ਰਾਵਨ ਤਿਹਾਰੇ ਡਰ ਮਹਾਰਾਜ ਰਾਮ ਚੰਦ੍ਰ ਜੂ ਸੋ ਕਾਹੂੰ ਕਹੀ ਐਸੀ ਜਾਇਕੈ ॥ ੫ ॥
ਕਬਿਤ—ਐਸੀ ਸੁਨ ਬਾਤ ਸਬ ਭੂਲ ਗਏ ਗਾਤ ਕਪਿ ਰਾਮ ਸ੍ਵਾਸ ਭਰੇ ਭਾਰੀ ਅਬ ਕੈਸੀ ਕਰਹੋਂ। ਆਇ ਲਛਮਨ ਮੁਸਕਾਇ ਕਹਯੋ ਪਾਇ ਗਹਿ ਕੌਨ ਦੁਚਿਤਾਈ ਨਾਥ ਕਹੋ ਨਾਹੀਂ ਮਰਹੋਂ। ਲੋਗ ਯੌਂ ਕਹਿਤ ਲੰਕਾਪਤਿ ਭਾਗਯੋ ਮੇਰੇ ਡਰ ਮੋਕੋ ਡਰ ਦ੍ਵੈ ਭਏ ਸੁ ਕੈਸੀ ਭਾਂਤਿ ਭਰਹੋਂ। ਵਾਂਕੇ ਬਿਨ ਮਾਰੇ ਹੌਂ ਤੋ ਸੀਅ ਕੋ ਨ ਲੈ ਹੋਂ ਅਰਭਾਜਯੋ ਅਰਿ ਤਾਂ ਕੀ ਤੌਂ ਨ ਪੀਠ ਚਢ ਲਰਿਹੋਂ ॥ ੬ ॥
ਕਬਿਤ—ਕਹੀ ਲਛਮਨ ਸੁਨ ਸੁਭਟ ਮੁਕਟਮਨਿ ਐਸੀ ਐਸੀ ਬਾਤਨ ਤੇ ਐਸੇ ਅਨੁਸਰ ਹੋਂ। ਆਜ ਜੋ ਤ੍ਰਿਡੀਠ ਯਾਕੋ ਪੀਠ ਸੋਂ ਲਗਾਇ ਰਾਖੈ ਤਾਂਹੀਂ ਤੇ ਘਸੀਟਤ ਨ ਏਕ ਅੰਕ ਡਰ ਹੋਂ। ਔਰ ਜੋ ਕਹੋ ਤੋ ਚਹੂੰ ਓਰ ਘੇਰ ਰਾਖੋਂ ਪ੍ਰਭੂ ਜੌਲੌ ਤੁਮ ਆਵੋ ਤੌਲੌ ਠੌਰ ਤੇ ਨ ਟਰ ਹੋਂ। ਐਹੋ ਰਘੁਬੀਰ ਛੀਰ ਨੀਰ ਕੇ ਬਿਬੇਕ ਕਪਿ ਭੀਰ ਕੀ ਬਹੀਰ ਕੋ ਸਮਾਇ ਕੈ ਨਿਕਰ ਹੋ ॥ ੭ ॥
ਕਬਿੱਤ—ਤੈਤੇ ਬਾਤ ਕਹੀ ਤੇਰੋ ਪੌਰਖ ਤੋ ਸਹੀ ਤਊ ਸੂਰਨ ਕੇ ਲ਼ਰਬੇ ਕੀ ਔਰੈ ਭਾਂਤਿ ਬਾਤ ਹੈ। ਜੌ ਲੌ ਨਭ ਰਾਵਨ ਕੋ ਮਾਸ ਨ ਉਡਾਂਊਂ ਗੀਧ ਜੋਗਨੀ ਪਿਸਾਚ ਪ੍ਰੇਤ ਗੀਧ ਨ ਅਘਾਤ ਹੈ। ਜੌ ਲੌ ਦਸ ਮੁੰਡਨ ਕੇ ਝੁੰਡ ਨ ਬਖੇਰੋਂ ਧਰ ਬੀਸੋ ਭੁਜ ਦੰਡਨ ਤੇ ਲੋਹੂ ਨ ਚੁਚਾਤ ਹੈ। ਜੌ ਲੌ ਸੁਨ ਬੀਰ ਮੇਰੇ ਬਾਨ ਠਹਰਾਤ ਨਾਂਹੀ ਤੌਲੌ ਰਘੁਬੀਰ ਕੇ ਨ ਲੋਚਨ ਸਿਰਾਤ ਹੈਂ ॥੮॥

ਕਬਿੱਤ—ਜੌ ਤੌ ਭਾਜ ਜਾਇ ਤੌ ਨ ਧਰੋਂ ਆਗੇ ਪਾਇ ਔਰ ਕਪਿ ਮਨੇ ਕਰ ਤਬ ਆਗੇ ਅਨੁਸਰ ਹੋਂ। ਦੇਖੀਓ ਬਿਨਾ ਬਿਚਾਰ ਲਜਾਵੇ ਸੀਅ ਮੇਰੇ ਢਿਗ ਤਾਂਹੀ ਘਰੀ ਤਾਂਕੋ ਮਾਰ ਤੇਹੀ ਘਰੀ ਮਰ ਹੋਂ। ਜੌਲੌ ਰਨ ਆਇ ਸਮੁਹਾਇ ਦੁੰਦਭੀ ਬਜਾਇ ਜੈਸੀ ਭਾਂਤਿ ਲਰੈ ਮੋਸੋ ਤੈਸੀ ਭਾਂਤਿ ਲਰ ਹੋਂ। ਤਾਕੋ ਨੀਕੇ ਮਾਰ ਪਾਛੈ ਰਾਜ ਦੈ ਵਿਭੀਖਨ ਕੋ ਤਾਕੇ ਪਾਛੇ ਜਾਨਕੀ ਕੀ ਮਨੋਹਾਰ ਕਰ ਹੋਂ॥ ੯॥

ਕਬਿੱਤ—ਬੋਲਜੋ ਲਛਮਨ ਯਹਿ ਕੌਨ ਰੰਕ ਮਾਰੋ ਰਨ ਬਾਤਕੇ ਕਹੇ ਤੇ ਨਾਥ ਕ੍ਰੋਧ ਮੈਂ ਉਮਾਹੁਗੇ। ਸਾਤੋ ਲੋਕ ਭਾਰ ਦੇਕੇ ਚਾਪ- ਤ ਹੋਂ ਭੂੰਮ ਫਟ ਜਾਇਗੀ ਪਤਾਲ ਤਬ ਸੇਸ ਸੋਂ ਰਿਸਾਹੁਗੇ। ਐਸੋ ਕੋਊ ਚੌਦਹ ਭਵਨ ਮੈ ਨ ਰਚਜੋ ਤੁਮ ਭ੍ਰਿਕੁਟੀ ਚਢਾਇ ਰਣ ਜਾਸੋ ਸਮੁਹਾਹੁਗੇ। ਭਾਜੇ ਕੋ ਨ ਮਾਰਤ ਹੌ ਮੋਕੋ ਨ ਪਚਾਰਤ ਹੋ ਜਾਨਤ ਹੋਂ ਯਾਕੋ ਰਾਜ ਯਾਹੂੰ ਕੋ ਦੈ ਜਾਹੁਗੇ॥ ੧੦।

ਦੋਹਰ਼ਾ—ਏ ਯੌਂ ਕਰਤ ਬਿਚਾਰ ਇਤ ਉਪਜਤ ਜੁੱਧ ਤਰੰਗ॥ ਉਤ ਰਾਵਨ ਸੀਅ ਢਿਗ ਗਯੋ ਲੈ ਅਪਨੀ ਤੀਅ ਸੰਗ॥੧੧॥

ਸੋਰਠਾ—"ਪੀਅ ਜੀਅ ਅਜਹੂੰ ਬਿਚਾਰ ਮਮ ਸੀਅ ਅੰਗਨ ਭੇਦ ਨਹਿ॥ ਘਟ ਜੇਵਰੀ ਨਿਕਾਰ ਘਸੀ ਕੂਪ ਕੁਛ ਸੇਖਕਰ॥੧੨॥

ਕਬਿੱਤ—ਜੈਸੇ ਕਨਕਾਚਲ ਸੋ ਲੋਹ ਜਜੋਂ ਬਿਬੇਕ ਮੋਹ ਜੈਸੇ ਦਿਨ ਦੀਪਕ ਕੇ ਆਗੇ ਤਮ ਜਾਮਨੀ॥ ਜਨਕ ਸੁਤਾ ਕੀ ਦੇਹ ਦਾਮਨੀ ਦਮੱਕ ਆਗੇ ਤੂੰ ਤੋ ਲਾਗੇ ਐਸੀ ਕਾਰੇ ਬਾਦਰ ਕੀ ਕਾਮਨੀ॥ ਮ੍ਰਿਗ ਮਦ ਕੁੰਕਮ ਕਪੂਰ ਬਾਸ ਤੇਰੋ ਤਨ ਚੋਆ ਸੋ ਚੰਬੇਲੀ ਹੂੰਤੇ ਹੈਨ ਬਾਸ ਭਾਮਨੀ॥ ਜੈਸੀ ਸੀਅ ਓਰ ਤੇ ਝਕੋਰ ਆਵੇ ਮਾਰਤ ਕੀ ਸੋਈ ਤੀਨ ਲੋਕ ਛੂਟੇ ਸੌਰਭ ਕੀ ਗਾਮਨ਼ੀ॥ ੧੩॥

ਕਬਿੱਤ—ਤੂੰ ਜੋ ਗਰਬਾਤ ਸੁਨ ਬਾਵਰੀ ਸਦਾ ਕੀ ਨਾਰਿ ਜਾ- ਨਕੀ ਕੇ ਅੰਗ ਤੇ ਨ ਮੇਰੋ ਘਟ ਗਾਤ ਹੈਂ॥ ਜੌਲੌ ਸਸਿ ਪੂਰਨ ਪ੍ਰਕਾਸ਼ਤ ਨ ਪ੍ਰਾਚੀ ਦਿਸ ਤੌਲੌ ਨਜਾਇ ਤੁਮ ਸੀ ਤਰੈਯਾ

ਇਤਰਾਤ ਹੈਂ ॥ ਜੈਸੇ ਕੂਜਾ ਕੇਤਕੀ ਗੁਲਾਬ ਮਾਲ ਦੇਖੇ ਬਿਨ ਬਾਸ ਬਨ ਆਕ ਫੂਲ ਫੂਲੇ ਨ ਸਮਾਤ ਹੈਂ ॥ ਤੇਰੋ ਜੀਅ ਰੂਪ ਕੋ ਅਡੰਬਰ ਹੋ ਭਾਰੀ ਪੈ ਸੁਕੰਬਰ ਪਟੰਬਰ ਬਰਾਬਰੀ ਬਿਕਾਤ ਹੈਂ ॥ ੧੪ ॥

ਕਬਿੱਤ–ਐਸੋ ਰੂਪ ਭਯੋ ਤੌ ਕਹਾਂਹ੍ਵੈ ਗਯੋ ਪ੍ਰਾਨ ਨਾਥ ਮਾਂਗੇ ਤੇ ਨ ਆਵੇ ਹਾਥ ਮੋਲ ਹੂ ਨ ਪਾਈਏ। ਜੈਸੇ ਚਿੱਤ੍ਰ ਪੁਤਰੀ ਬਨਾਇ ਕਾਹੂ ਦੀਨੀ ਹਾਥ ਤਾਕੋ ਦੇਖ ਮੂੜ ਜਿਉਂ ਨ ਚਿੱਤਕੋ ਡੁਲਾਈਏ ॥ ਰੇਵਾ ਸੁਰਸ੍ਰਤੀ ਗੰਗਾ ਗੋਮਤੀ ਜੋ ਜਮਨਾ ਕੇਨਾਇ ਕੈ ਤਰੰਗਨ ਮੈਂ ਪਾਪ ਕੋ ਬਹਾਈਏ ॥ ਕਿਧੌਂ ਆਪ ਬੂਡ ਜਯੈ ਤੌਂਹਿ ਕੌਲੌਂ ਸਮਝੱਯੈ ਪੀਅ ਕਾਹੂ ਕੋਤੋ ਢੋਟਾ ਲੈਕੈ ਰੂਖ ਚੜ ਜਾਈਏ ॥ ੧੫ ॥

ਸੋਰਠਾ–ਯਹਿ ਬਕਬਾਦ ਨਾਰਿ ਖੰਡਤ ਬਚਨ ਨਿਸ਼ੰਕ ਮਮ ॥ ਜਨ ਬਿਧਿਨਾ ਉਨਹਾਰ ਅਹਿ ਮੁਖ ਰਸਨਾ ਦੁਇਕਹਤ॥੧੬

ਦੋਹਰਾ– ਸੁਨ ਰਾਜਾ ਤੋਸੋਂ ਕਹੋਂ ਜੋ ਉਪਜੀ ਮਨ ਮਾਂਹਿ॥ ਤਜੇ ਕਪਟ ਸੁਖ ਪਾਈਏ ਭਜੇ ਰਾਮ ਦੁਖ ਜਾਂਹਿ ॥ ੧੭ ॥

ਕਬਿੱਤ–ਦਾਨ ਪੁਰਹੂਤ ਸੋਈ ਕੁਲ ਮੈਂ ਸਪੂਤ ਸੋਈ ਲਾਖ ਕਾਮ ਛਾਡ ਕੈ ਜੋ ਕਰੈ ਏਕ ਕਾਮਕੋ ॥ ਪੰਡਿਤ ਪ੍ਰਬੀਨ ਸੋਈ ਪ੍ਰੇਮ ਜਲ ਮੀਨ ਸੋਈ ਔਰ ਪੈ ਕਹਾਵੈ ਆਪ ਕਹੈ ਹਰਿ ਨਾਮ ॥ ਲਾਜਕੋ ਜਹਾਜ ਸੋਈ ਆਜ ਕਵਿਰਾਜ ਸੋਈ ਲੋਕ ਸਿਰਤਾਜ ਸੋਈ ਕੋ ਜੁ ਭਰੈ ਹਾਮ ਕੋ ॥ ਰਾਮ ਕਵਿ ਰਾਜ ਸੋਈ ਰਾਜ ਕੋ ਸਮਾਜ ਸੋਈ ਮਹਾਰਾਜ ਸੋਈ ਜੋਈ ਭਜੈ ਰਾਜਾ ਰਾਮ ਕੋ ॥੧੮॥

ਕਬਿੱਤ–ਸੁਨੀਏ ਪੁਰਾਨ ਗੁਨੀਏ ਭਗਤਿ ਗਜਾਨ ਸੁ ਤੋ ਬਡੋਈ ਸਯਾਨ ਅਭਿਮਾਨ ਪਰਿਹਰੀਏ ॥ ਸੋਈ ਹੈ ਸੁਜਾਨ ਜਿਹ ਜਾਨਜੋ ਭਗਵਾਨ ਪ੍ਰਭੁ ਛਾਡ ਕੇ ਅਸਾਧਨ ਕੋ ਸਾਧ ਅੰਕ ਭਰੀਏ ॥ ਐਸੀ ਜਬ ਹੋਏ ਤਬ ਜੀਤ ਹੂੰ ਲੈ ਜੱਯੇ ਗੋਇ ਔਰ ਜੌ ਨ ਹੋਇ ਤੌ ਤੋ ਏਕ ਕਾਮ ਕਰੀਏ ॥ ਜੌਲੌ ਜਗ ਜੀਜੈ ਤੌਲੌ ਜਸ ਲੀਜੈ ਦਾਨ ਦੀਜੈ ਸਨਮਾਨ ਦੀਜੈ ਹਸ ਦੀਜੈ ਪਾਇ ਪਰੀਏ ॥੧੯॥

ਸਵੈਯਾ—ਜਾਨਕੀ ਦੈ ਅਪਨਾਇ ਲੈ ਰਾਮਹਿ ਯਾ ਮਹਿ ਤੋ ਨ ਰਤੀ ਸੁਖ ਛੀਜੈ ॥ ਦੇਸ ਬਸੈ ਨਹਿ ਲੋਕ ਹਸੈ ਦੁਖ ਜੀ ਨ ਧਸੈ ਪੀਆ ਯੌਂ ਜਗ ਜੀਜੈ॥ ਜੌ ਯਹਿ ਬਾਤ ਰੁਚੈ ਤੋ ਭਲੀ ਨ ਰੁਚੈ ਤੌ ਭਲੀ ਬਿਨਤੀ ਸੁਨ ਲੀਜੈ॥ ਬੰਚਕ ਜੋ ਮਨ ਨੇਹੁ ਨਹੀਂ ਤਬ ਰੰਚਕ ਹੂੰ ਪਰਪੰਚ ਨ ਕੀਜੈ ॥ ੨੦ ॥

ਦੋਹਰਾ—ਬਹੁਕਾਈ ਸਰਵਰ ਕਰੈਂ ਤਬ ਬੋਲੈਂ ਸਰ ਬੈਨ। ਲਗਤ ਚਟਕ ਸੀ ਦੇਖੀਏ ਬਹੁਰ ਕਰੈਂ ਜਲ ਸੈਨ ॥ ੨੧ ॥

ਕਬਿੱਤ—ਊਚੇ ਕਹਿ ਟੇਰਿ ਟੇਰਿ ਪੰਚਨ ਸੋ ਘੇਰਿ ਘੇਰਿ, ਹੂਜੋ ਸਾਵਧਾਨ ਏਕ ਛਲ ਕੋ ਕਰਤ ਹੋਂ ॥ ਰਾਮ ਲਛਮਨ ਕੇ ਬਨਾ ਇ ਮਾਥੇ ਲਾਇ ਮਨ, ਕਹਜੋ ਸ਼ਿਵ ਐਸੋ ਧਯਾਨ ਹੌਹੂੰ ਨ ਧਰਤ ਹੋਂ ॥ ਕੁੰਡਲ ਮੁਕਟ ਕੀ ਚਟਕ ਦੀਨੀ ਗੀਡਨ ਮੈ ਨੈਕ ਹੂੰਨ ਕਹੈ ਰੀਝ ਪਾਇਨ ਪਰਤ ਹੋਂ ॥ ਲਛਮਨ ਤਊ ਵਿਪਰੀਤ ਬਡੀ ਮੋਕੋ ਹੋਇ, ਰਾਵਨ ਤੇ ਹੌਤੇ ਭਾਂਤਿ ਭਾਂਤਨ ਡਰਤ ਹੋਂ ॥ ੨੨ ॥

ਕਬਿੱਤ—ਛੋਟੀ ਛੋਟੀ ਜਟਾ ਮੁੰਡ ਮੋਤੀ ਮਾਲ ਕੰਠ ਝੂੰਡ, ਕਹੂੰ ਕਹੂੰ ਛਿਟਕ ਬਨਾਇ ਲੋਹੂ ਕੀ ਕਨੀ ॥ ਤੇਹੀ ਘਰੀ ਛਬਿ ਕੇ ਤਰੰਗ ਬਢੇ ਰਾਮ ਕਵਿ, ਮਾਨੋ ਨੀਲ ਮਨਿ ਪਰ ਫਨਿ ਮਨਿ ਸੀ ਠਨੀ ॥ ਕਿਧੋਂ ਨੀਲ ਕਮਲ ਪੈ ਅਮਲ ਬਿਰਾਜ ਮਾਨ, ਲਾਲਨ ਕੀ ਪਾਂਤ ਕਾਮ ਕਾਰੀਗਰ ਹੈ ਖਨੀ ॥ ਏਤੇ ਅਪਰਾਧ ਪਰ ਨੈਕ ਰੀਝ ਪਰੈ ਪਾਇ, ਤੌ ਤੋ ਤੀਨ ਲੋਕ ਮਾਂਹਿ ਬਾਤ ਯਾਹੀਂ ਕੀ ਬਨੀ ॥ ੨੩ ॥

ਕਬਿੱਤ—ਲੋਚਨ ਬਿਸਾਲ ਮਾਨੋ ਭੌਂਹ ਭ੍ਰਿੰਗ ਮਾਲ, ਕਹੈ ਰਾਵਨ ਕਰਾਲ ਆਜ ਜਾਨਕੀ ਹਰਤ ਹੋਂ ॥ ਜਾਕੀ ਛਬਿ ਛੂਟੈ ਦੁਤਿ ਦਾਮਨੀ ਸੀ ਕੌਧ ਜਾਤ, ਤਾਕੀ ਰੂਪ ਜੋਤ ਮੈਂ ਪਤੰਗ ਸੋ ਜਰਤ ਹੋਂ ॥ ਗੋਤਮ ਕੋ ਸ੍ਰਾਪ ਆਨ ਆਜ ਹੀ ਜਰਾਵੈ ਮੋਹਿ, ਦੇਹ ਹੂੰ ਕੇ ਗਏ ਮਨ ਧੀਰਜ ਕਰਤ ਹੋਂ ॥ ਰਾਮ ਕਵਿ ਯਾਕੇ ਕਛੂ ਪਾਪਨ ਕੋ ਲੇਖੋ ਨਾਹਿ, ਪਾਪ ਯੌਂ ਕਹਤ ਐਸੇ ਪਾਪੀ ਤੇ ਡਰਤ ਹੋਂ ॥੨੪॥

ਕਬਿੱਤ—ਐਸੀ ਭਾਂਤਿ ਕੀਨੋ ਛਲ ਕੇਵਲ ਪ੍ਰਪੰਚ ਬਲ ਰਾਮਨ

ਸਭਾਰੇ ਪਲ ਸਖ ਹੀ ਕੀ ਹਾਨ ਹੈ ॥ ਜੈਸੇ ਏਕ ਰੋਗ ਮੈ ਤ੍ਰਿਦੋਖ ਸੰਨਪਾਤ ਜੋਗ, ਮਾਰੇਲਰੈ ਲੋਗਨ ਮੈਂ ਕਾਕੀ ਤਬ ਕਾਨ ਹੈ॥ ਰਾਮ ਕਵਿ ਜਦਪ ਜਾਨਕੀ ਪਤਿ ਆਏ ਘਰ ਤਊ ਮਨ ਪਾਪਨ ਕੀ ਮਿਟੈ ਨ ਕੁਬਾਨਹੈ ॥ ਜੈਸੇ ਤੀਨ ਲੋਗਨਕੋ ਜਾਤ ਤਮਉਦੇ ਲੇਤ, ਕੌਨ ਹਾਨ ਸੂਰ ਕੀ ਉਲੂਕ ਜੋ ਨ ਜਾਨ ਹੈ ॥ ੨੫ ॥

ਕਬਿੱਤ–ਦੁੰਦਭੀ ਬਜਾਇ ਢੋਲ ਤਾਲ ਕਰਨਾਇ, ਬਡੋ ਊਧਮ ਮਚਾਇ ਛਲ ਕੀਨੇ ਡੀਮ ਡਾਮ ਕੇ ॥ ਬਾਰਨ ਬਨਾਇ ਆਗੇ ਕੌਤਕ ਚਲਾਇ ਮੁਖ, ਧੂਰ ਲਪਟਾਇ ਮਾਨੋ ਜੀਤੇ ਰਨ ਧਾਮ ਕੇ ॥ ਧੁਜਾ ਫਹਿਰਾਇ ਛੱਤ੍ਰ ਚੌਰ ਸੋ ਢੁਰਾਇ ਬਾਗੇ ਬੀਰਨ ਬਨਾਇ ਯੌਂ ਚਲਾਇ ਦਾਮ ਚਾਮ·ਕੇ ॥ ਰੋਈ ਬਿਕਰਾਲ ਧ੍ਰਿਗ ਕਾਲ ਕਹਾ ਲਾਈ ਢੀਲ, ਜਾਨਕੀ ਨੇ ਐਸੇ ਹਾਲ ਦੇਖੇ ਜਬ ਰਾਮਕੇ ॥੨੬॥

ਕਬਿੱਤ–ਰਾਮ ਹੇ ਸੁਲਛਮਨ ਸੋ ਸਿਧਾਰੇ ਦੇਵਲੋਕ, ਮੇਰੀਏ ਸ਼ਰਨ ਅਬ ਹੈ ਨ ਆਸ ਆਂਨ ਕੀ । ਤਾਂਤੇ ਚਲੋ ਸੰਗ ਹੌਂ ਅ-ਨੰਗ ਸੈ ਬਚਾਇ ਲੀਜੈ ਗੰਗ ਜਯੋਂ ਸਮੁਦ੍ਰ ਮਿਲੀ ਛਾਡ ਬਾਤ ਮਾਨ ਕੀ ॥ ਤਾਹੀ ਛਿਨ ਦੇਖ ਛਬ ਨੈਨ ਰਹੇ ਨੀਰ ਦਬ ਫੂਟ ਚਲੀ ਛਾਤੀ ਜਯੋਂ ਮਰੀਚ ਪ੍ਰਾਤਭਾਨ ਕੀ ॥ ਰੋਈ ਬਿਕਰਾਲ ਧ੍ਰਿਗ ਕਾਲ ਕਹਾਂ ਲਾਈ ਢੀਲ ਕੌਨ ਏਈ ਰਾਮਚੰਦ ਕੌਨ ਏਈ ਜਾਨਕੀ ॥ ੨੭ ॥

ਕਬਿੱਤ–ਹਾਇ ਹਾਇ ਰਾਮ ਲਛਮਨ ਜਗ ਏਕ ਬੀਰ ਹਾਏ ਕੰਤ ਪੂਰਨ ਅਨੰਤ ਹੇ ਕਹਾਵਤੇ ॥ ਆਨਦ੍ਵਾਰੇ ਨਾਰਦਬਿਰੰਚ ਸ਼ਿਵ ਸ਼ੇਸ਼ ਸਸਿ ਬੇਦ ਤੁਮਹੀਕੋ ਨੇ ਤਿਨੇਤਿ ਕਹਿ ਗਾਵ ਤੇ । ਸਿੰਧੁ ਸੁਰਰਾਜ ਔਰ ਲੋਕ ਲੋਕਨ ਕੇ ਮੇਰੇ ਆਗੇ ਨਾਥ ਤੇਰੀ ਜਾਇ ਪਨਹੀਂ ਉਠਾਵਤੇ । ਭੂਪ ਦਸ ਦੇਸਨ ਕੇ ਬਾਲਕ ਨਰੇ-ਸ਼ਨ ਕੇ ਸਭਾ ਮੈਂ ਪ੍ਰਵੇਸ਼ ਕਰ ਬੈਠਨ ਨ ਪਾਵਤੇ ॥ ੨੮ ॥

ਕਬਿੱਤ–ਰਾਮ ਪ੍ਰਾਨਨਾਥ ਕਾਮ ਕੇਲ ਏਕ ਸਾਥ ਤੁਮ ਮੇਰੇਈ ਅਧਰ ਕੋ ਸਧਾ ਅਘਾਇ ਪੀਵਤੇ ।ਤਾਂਕੇ ਪਾਛੇ ਮੋਹੂਕੋ ਪਿਵਾਇ

ਕੈ ਪਯੁਖਪਾਨ ਦੋਊ ਤਨ ਭੇਦ ਹੂੰ ਨ ਪ੍ਰੇਮਡੋਰੀ ਸੀਵਤੇ ॥ਔਰ ਜੋ ਕਦਾਚ ਕਹੋ ਤੇਰੋਈ ਅੰਮ੍ਰਿਤ ਸਾਚੋ ਤੌਤੋ ਪਾਨ ਕਰਕੈ ਜਿਵਾਏ ਕਜੋਂ ਨ ਜੀਵਤੇ । ਆਜ ਬੈਰੀ ਕਾਲ ਮੋਹਿ ਆਇ ਕੈ ਦਿਖਾਵੈ ਤ੍ਰਾਸ ਆਸ ਹੀ ਜੁਰਾਮਕੀ ਸੁ ਦੇਖੇ ਕਟੀ ਗ੍ਰੀਵਤੇ॥ ੨੯॥

ਕਬਿੱਤ–ਬੈਠ ਪ੍ਰਜੰਕ ਭਰ ਅੰਕ ਮੋਸੋ ਕਹੀ ਬਾਤ ਸੀਤਾ ਮੈ ਤੂੰ ਪ੍ਰਾਨ ਹੂੰਕੇ ਪ੍ਰਾਨ ਮੈ ਬਸਾਈ ਹੈਂ ॥ ਸੁ ਤੋ ਮੇਰੋ ਭਲੋਈ ਮਨਾਵਤ ਹੋ ਜਾਨੀ ਅਬ ਤਾਂਤੇ ਬਨ ਲਜਾਇ ਪਰਤੀਤਿ ਉਪਜਾਈ ਹੈ । ਕਪਟ ਕੀ ਬਾਤ ਭਈ ਨਿਪਟ ਪ੍ਰਗਟ (ਭਈ ਸੀਤਾ ਪ੍ਰਾਨ ਹੂੰ ਜੋ ਹੋਤੀ) ਸੀਅ ਜੀਅ ਮੈ ਜੁਹੋਤੀ ਸੰਗ ਕਾਹੇ ਨ ਲਗਾਈਹੈ ॥ ਗਾਵਰੀ ਤੌ ਐਸੀ ਗਤ ਬਾਤ ਕਹੋ ਬਾਵਰੀ ਸੀ ਕਹੋ ਬਲਜਾਊ ਪਾਛੇ ਕੌਨ[ਕਹੋ]ਕੇ ਜਿਵਾਈ ਹੈ ॥ ੩੦ ॥

ਕਬਿੱਤ–ਨੀਲ ਨਲ ਅੰਗਦ ਤੇ ਆਗੇਈ ਅਨੰਦ ਘਨ, ਕਾਹੂੰ ਨ ਨਿਵਾਰੇ ਤੁਮ ਕੌਨ ਭਾਂਤਿ ਲਰੇ ਹੋ। ਕਿਧੋ ਮੇਰੇ ਬਿਰਹ ਤੇ ਪੌਰਖ ਪੁਰਾਨੋ ਸਬ ਕਿਧੋਂ ਲੰਕਪਤਿ ਕੇ ਕੁਪੇਚ ਮਾਝ ਪਰੇ ਹੋ। ਕਿਧੋ ਹਨੂਮਾਨ ਜਾਇ ਕਹੇ ਮੇਰੇ ਲਟੇ ਅੰਗ,ਤਿਨਸੋਅਲਿਗ-ਨ ਕੋ ਦੇਤ ਪੀਅ ਡਰੇ ਹੋ। ਏਕੈ ਬਾਰ ਨਾਥ ਆਜ ਜਾਨਕੀ ਅਨਾਥ ਕਰੀ ਕਾਹੂੰ ਨਭ ਬਧੂ ਨਵ ਬਧੂ ਦੋਊ ਬਰੇ ਹੋ॥ ੩੧ ॥

ਕਬਿੱਤ–ਪੌਰਖ ਤਿਹਾਰੋ ਤਬ ਜਾਨਤੀ ਹੌਂ ਮਹਾਰਾਜ ਮੋਹਿ ਘਰ ਛਾਡਿ ਕੈ ਅਕੇਲੇ ਬਨ ਆਵਤੇ । ਦੂਜੇ ਸੂਪਨਖਾ ਬਨ ਆਇ ਕੇ ਰਿਝਾਇ ਰਹੀ ਸਹੀ ਬਲਜਾਨਤੀ ਹੌਂਵਾ ਤਨ ਲ-ਗਾਵਤੇ ॥ ਕਹਾ ਕਰੋ ਮੇਰੇਭਾਗ ਪਰੀ ਨਜਾਰੀ ਰਾਮਚੰਦ ਸੀਲ ਹੇਸੁ ਦੇਖਿਓ ਲੋਗ ਮਾਨੋ ਝੂਠ ਗਾਵਤੇ। ਰਨ ਹੂ ਮੈਂ ਸੰਗ ਜੋਹੌਂ ਹੋਤੀ ਕਹੋ ਮੇਰੀ ਸੌਂਹ, ਮੋਹਿ ਛਾਡ ਕੈਸੇ ਸੁਰ ਲੋਕਜਾਨ ਪਾਵਤੇ ॥ ੩੨ ॥

ਕਬਿੱਤ–ਤੁਮੈ ਰਘੁਨਾਥ ਸੁਰਨਾਥ ਬੂਝੈ ਮੇਰੀ ਗਾਥ, ਰਹੀ ਸੀਅ ਛਾਡ ਸੰਗ ਐਸੇ ਕੈ ਨ ਭਾਖਬੋ ॥ ਜੌ ਲੌ ਕਾਠ ਜੋਰ ਕੈ ਜਰਾਇ ਤਨ ਛਾਰ ਕਰੌਂ, ਤੌਲੌ ਪਤਿਬ੍ਰਤਿ ਮੇਰੋ ਜੈਸੇ ਤੈਸੇ ਰਾਖਬੋ ॥

ਸੀਲ ਤੋ ਸਿਧਾਰਜੋ ਤਬ ਸੰਗ ਨ ਸਿਧਾਰੀ ਜਬ, ਤਊ ਭਲੋ ਅਜਹੂੰ ਲੌ ਛੂਟੋ ਘਟ ਲਾਖਬੋ ॥ ਜੈਸੀ ਆਦਿ ਹੁਤੀ ਤੈਸੀ ਅੰਤ ਨ ਨਿਬਾਹੀ ਰਾਮ ਤਊ ਪਰ ਰਾਵਨ ਕੀ ਆਪਦਾ ਮੈ ਨਾਖਬੋ ॥ ੩੩ ॥

ਕਬਿੱਤ–ਅਰੇ ਹਨੂਮਾਨ ਧ੍ਰਿਗ ਪੌਰਖ ਪ੍ਰਮਾਨ ਤੇਰੋ ਰਾਮ ਨਾਮ ਲੈਕੇ ਤਬ ਗਾਂਉਤੈਂ ਜਰਾਯੋ ਹੈ। ਕਿਧੌ ਸਿੰਧੁ ਬੂਡਜੋ ਕਿਧੌ ਬੂਢੋ ਭਯੋ ਕਿਧੌਂ ਅੰਧ,ਕਿਧੌਂ ਕਾਹੂ ਆਪਦਾ ਤੇ ਬੇਚ ਬਲ ਖਾਯੋ ਹੈ॥ ਦੇਖੋ ਮਿਲ ਬਾਨਰ ਅਨੰਤ ਏਕ ਮਤੋ ਕਰ, ਮਾਰੂਕੋ ਬਜਾਇ ਰਾਮ ਰਣ ਮੈ ਪਠਾਯੋ ਹੈ। ਲਰੇ ਆਂਚ ਲਾਗੈ ਕੌਨ ਜਾਇ ਮਰੈ ਆਗੈ ਔਰ ਕਾਲਕੇ ਬਟੌਆ ਲੋਕ ਕਾਕੇ ਕਾਮ ਆਯੋ ਹੈ ॥੩੪॥

ਕਬਿੱਤ–ਰਾਵਨ ਕੋ ਮਾਰਕੇ ਨ ਲਜਾਏ ਰਾਮ ਮੇਰੇ ਢਿਗ, ਲਖਮਨ ਚੌਰ ਲੈਕੇ ਲਾਗੇ ਨ ਸੁਹਾਵਨੇ। ਕੇਸਨ ਕੇ ਛੌਰ ਮੈਂ ਨ ਝਾਰੀ ਧੂਰ ਪਾਇਨ ਕੀ,ਤਾਹੀ ਛਿਨ ਨੈਨ ਕੰਜ ਕੀਏ ਨ ਬਿਛਾਵਨੇ। ਮੇਰੇ ਜੀਅ ਹੁਤੀ ਮੈਂ ਮੰਦੋਦਰੀ ਕੋ ਦੇਤ ਮਾਨ, ਸੋ ਤੋ ਸਬ ਰਹੀ ਕੋਊ ਲਜਾਯੋ ਨ ਮਿਲਾਵਨੇ ॥ ਦੇਖੋ ਮਾਝ ਧਾਰ ਮੈ ਮਨੋਰਥ ਕੀ ਨਾਉ ਬੂਡੀ, ਰਾਮ ਕਵਿ ਐਸੇ ਸੀਅ ਲਾਗੀ ਦੁਖ ਪਾਵਨੇ ॥ ੩੫ ॥

ਕਬਿੱਤ–ਏਕ ਕਾਮ ਕਰੋ ਪਤਿਬ੍ਰਤ ਤੇ ਹੌਂ ਡਰੋਂ ਭਾਰੀ, ਰਾਮ ਤਨ ਦੇਖਜੋ ਕੈਸੇ ਆਗ ਕੋ ਦਿਖਾਈਏ ॥ ਕਰਮ ਅਧੀਨ ਦੇਹ ਪੈਠੋ ਬਾਰ ਬਾਰ, ਪਰ ਔਸਰ ਕੇ ਚੂਕੈ ਪਾਛੇ ਕਜੋਂ ਧਰਮ ਪਾਈਏ ॥ ਤਾਤੇ ਸਿਰ ਕਮਲ ਲੈ ਅੰਕ ਪਰਜੰਕ ਰਾਖ, ਤਾਂਹੀ ਸੇ ਲਗਾਇ ਧਜਾਨ ਪ੍ਰਾਂਨ ਨਾਥ ਗਾਈਏ। ਬਿਰਹ ਬਿਯਾਰ ਸਾਧ ਦੇਹੁ ਨੇਹੁ ਡੋਰ ਬਾਂਧ, ਗੁਡੀਆ ਬਨਾਇ ਜਾਇ ਰਾਮ ਸੋ ਮਿਲਾਈਏ ॥ ੩੬ ॥

ਕਬਿੱਤ–ਔਰ ਜੋ ਏ ਮੇਰੇ ਪ੍ਰਾਨ ਹੋਹਿੰਗੇ ਬਡੇ ਸੁਜਾਨ, ਛੁਵਤ ਪ੍ਰਾਨ ਮੂੰਡ ਦੇਵ ਲੋਕ ਜਾਈਏ ॥ ਯਹੈ ਏਕ ਰਾਵਨਕੋ ਭਯੋਉਪਕਾਰ ਮੋਕੋ, ਰਾਮ ਕਰੈ ਯਾਕੋ ਲੋਗ ਰਾਮ ਸੰਗ ਗਾਈਏ॥ ਜੌਤੋ

ਕਛੂ ਛਲ ਹੈ ਤੌ ਕੁਟੰਬ ਸਮੇਤ ਦਸਕੰਧ ਦਿਨ ਥੋਰੇਈ ਮੈ ਯਾਕੋ ਫਲ ਪਾਈਏ ॥ ਬਾਤ ਹੈ ਨਦਾਨ ਕੀ ਯੋਂ ਰੋਇ ਕਹੈ ਜਾਨਕੀ ਤੌ ਮੇਰੀ ਦੇਹਿ ਪ੍ਰਾਨ ਨਾਥ ਆਪ ਨ ਬਚਾਈਏ ॥ ੩੭ ॥

ਕਬਿੱਤ–ਯਹੈ ਜੀ ਬੀਚਾਰ ਕਹੈ ਜਾਨਕੀ ਪੁਕਾਰ ਮੇਰੇ ਹਾਥ ਬਡ ਭਾਗੀ ਆਜ ਰਾਮਹਿ ਲਪਟਾਂਹਿਗੇ ॥ ਔਰ ਤੋ ਅਭਾਗੇ ਮੇਰੇ ਸਬੈ ਅੰਗ ਆਸ ਤਜ, ਰਾਮਚੰਦ ਅੰਗ ਕੋ ਸਦਾਹੀ ਪਛ-ਤਾਂਹਿਗੇ। ਦੇਵਨ ਬਿਚਾਰਜੋ ਏਤੋ ਮਾਯਾ ਕੇ ਬਨਾਏ ਮੁੰਡ ਸੀਅ ਕੇ ਛੁਹੇ ਤੇ ਤੀਨ ਲੋਕ ਜਰ ਜਾਂਹਿਗੇ। ਬੋਲੇ ਤਬ ਲੋਪ ਹ੍ਵੈਕੈ ਸੋਕ ਤਜ ਏਕੈ ਅੰਕ, ਰਾਮ ਕੈਸੇਂ ਰਾਵਨ ਕੇ ਹਾਥਨ ਸਮਾਂਹਿ-ਗੇ ॥ ੩੮ ॥

ਕਬਿੱਤ–ਰਹੀ ਹੋ ਤੌ ਸੰਗ ਪੈ ਅਨੰਗ ਕੋ ਪ੍ਰਬੀਨ ਅਤਿ, ਪੌਰਖ ਨ ਜਾਨਤ ਹੈਂ ਤੀਨ ਲੋਕ ਕੋ ਦਹੈ ॥ ਲੰਕਪਤੀ ਰੰਚਕ ਪਰ ਪੰਚਨ ਤੇ ਡਰ ਤੇਰੀ, ਦੇਹ ਛੂਟ ਜਾਤ ਤਬ ਰਾਮ ਕੋਪ ਕੋ ਸਹੈ। ਰਾਖ ਰਾਖ ਪ੍ਰਾਨ ਸਿਰ ਭਏ ਅੰਤਰ ਧਜਾਨ, ਦੇਖ ਰਾਮਚੰਦ ਬਾਨ ਅਬ ਯਾਹੀ ਤੇ ਸਿਰੋ ਗਹੈਂ। ਕੇਹਰ ਕੇ ਆਗੈ ਜਯੋਂ ਕੁਰੰਗ ਤੈਸੇ ਰਾਵਨ ਪੈ, ਜੌਲੌ ਜੀਵੈ ਤੌ ਲੌ ਯੋ ਪੁਕਾਰ ਬਾਤ ਕੋ ਕਹੈ ੩੯

ਸੋਰਠਾ–ਸੀਤਾ ਬਡੀ ਅਜਾਨ, ਸਬੈ ਦੇਵ ਮਿਲ ਯੋਂ ਕਹੈਂ।
ਅਬ ਲੌ ਜਾਤੇ ਪ੍ਰਾਨ, ਜੋ ਹਮ ਬੀਚ ਨ ਆਵਤੇ ॥ ੪੦ ॥

ਸੋਰਠਾ–ਹਮ ਨਹਿ ਸਕੈਂ ਸੰਭਾਰ, ਰਾਵਨ ਕੇ ਛਲ ਬਲ ਪ੍ਰਬਲ॥
ਸੀਤਾ ਰਾਜ ਕੁਮਾਰ, ਰਾਮ ਪ੍ਰੇਮ ਜੀਵਤ ਬਚੈ ॥ ੪੧ ॥

ਸੋਰਠਾ–ਸੁਨ ਸੀਅ ਬਚਨ ਪ੍ਰਤੀਤ, ਸਮਝਾਵਤ ਸਭ ਦੇਵਤਾ।
ਯਹਿ ਰਾਵਨ ਕੀ ਰੀਤਿ, ਛਲ ਕੀਨੋ ਅਰ ਕਰੈਗੋ ॥ ੪੨ ॥

ਸੋਰਠਾ–ਪੌਰਖ ਰਾਮ ਅਭੰਗ, ਕੌਨ ਕੀਟ ਰਾਵਨ ਕੁਮਤਿ।
ਜੈਸੇ ਗਰੁੜ ਭੁਜੰਗ ਕੋਪ ਕਰਤ ਲੱਜਾ ਮਰੈ ॥ ੪੩ ॥

ਕਬਿੱਤ–ਸੀਤਾ ਕੋ ਬਚਨ ਸੇਵ ਗਏ ਲੋਕ ਲੋਕ ਦੇਵ, ਆਇ ਕੇ ਅਸੋਕ ਬਨ ਸੋਕ ਕੋ ਨਿਵਾਰ ਕੈ। ਜਾਨਕੀ ਕੇ ਆਪਦਾ ਕੇ ਪੁੰਜ ਐਸੇ ਭਾਗੇ ਜੈਸੇ, ਗੰਗ ਕੋਊ ਨ੍ਹਾਇ ਤਾਕੋ ਪਾਪ ਜਾਇ

ਡਾਰ ਕੈ। ਸੀਸ ਤੋ ਗਏ ਅਕਾਸ਼ ਰਾਵਨ ਨਿਰਾਸ ਹ੍ਵੈਕੈ, ਚਪਯੋ ਰੂਖ ਰੂਖਨ ਸੋ ਮੂੰਡ ਮਾਰ ਮਾਰ ਕੈ। ਰਾਮ ਕਵਿ ਚਾਰੋ ਚਾਰੋ ਬਾਟਨ ਕੋ ਚਲੇ ਕੈਸੇ,ਜੈਸੇ ਰਾਮ ਬਿਮੁਖ ਚਲੇ ਜਨਮ ਹਾਰਕੈ॥੪੪॥

ਕਬਿੱਤ--ਆਯੋ ਗੜ ਲੰਕਾਪਤਿ ਪਾਇ ਦੁਖ ਪਾਪ ਮਤਿ, ਆ-ਪਨੋ ਸੋ ਕੀਨੋ ਅਤਿ ਬੈਠਿਓ ਮੁਰਝਾਇਕੈ। ਮਨੋ ਕੀਏ ਸਬੈ ਲੋਕ ਜੀਅ ਮੈਂ ਬਢਾਯੋ ਸੋਕ, ਲਾਗਤ ਨ ਹਾਥ ਸੀਆ ਥਕਯੋ ਹੈ (ਹੌ)ਉਪਾਇ ਕੈ। ਕਾਲ ਪਰਯੋ ਬੰਦ ਸਾਲ ਸੇਵੈ ਆਗੇ ਲੋਕ ਪਾਲ ਦੇਖੋ ਰਾਮ ਮੋਸੋ ਬੈਰ ਕੀਓ ਹੈ ਬਜਾਇਕੈ। ਕੈਸੀ ਹ੍ਵੈਹੈ ਦਈ ਠਕੁਰਾਈ ਹ੍ਵੈ ਹੈ ਨਈ; ਜਾਨਕੀ ਨ ਲਈ ਗਈ ਰਾਖੀ ਦੇਵਨ ਬਚਾਇਕੈ॥ ੪੫॥

ਕਬਿੱਤ--ਚਾਰੋ ਮੁਖ ਚਾਰੋ ਬਾਕ ਪੜੇ ਜਿਨ ਏਕ ਆਂਕ, ਦੂਰ ਦੂਰ ਝਾਕ ਜਾਇ ਆਯੋ ਕੌਨ ਕਾਜ ਕੋ। ਦੇਖਯੋ ਬਾਕ ਪਤਿ ਤਾਂਕੋ ਕਹਯੋ ਚੁਪ ਮੂੜ ਮਤਿ, ਜਾਨਤ ਹੈ ਜੀ ਮੈ ਸੁਰਪਤਿ ਕੇ ਸਮਾਜ ਕੋ। ਠੋਕੋ ਜਿਨ ਬੀਨ ਸੁਨ ਨਾਰਦ ਪ੍ਰਬੀਨ ਗ਼ਰ, ਜੀ ਨ ਡਰ ਤੇਰੇ ਇੰਦ੍ਰ ਚਾਹਤ ਨ ਲਾਜ ਕੋ। ਡਾਟ ਡਾਟ ਦੇਵਨ ਸੋਂ ਕਹੈ ਦਰਵਾਨ ਆਜ, ਜਾਨਕੀ ਬਚਨ ਆਨ ਲਾਗਯੋ ਲੰਕ ਰਾਜ ਕੋ॥ ੪੬॥

ਕਬਿੱਤ--ਰਾਵਨ ਕੀ ਐਸੀ ਗਤਿ ਸੀਤਾ ਆਪਨੀ ਵਿਪਤਿ ਕਹੀ ਸਬ ਤ੍ਰਿਜਟੀ ਔ ਸਰਮਾ ਬੁਲਾਇ ਕੈ। ਦੇਖੋ ਇਨ ਪਾਪੀ ਮੋ ਸੋਂ ਕੈਸੇ ਛਲ ਕੀਨੋ, ਜੌ ਨ ਦੇਵ ਬਾਨੀ ਹੋਤੀ ਪ੍ਰਾਨ ਦੇਤ ਹੌਂ ਉਡਾਇ ਕੈ॥ ਬੋਲੀ ਦੋਊ ਯਾਕੇ ਪਰਪੰਚ ਕੋ ਨ ਅੰਤਰਾਨੀ, ਆਗੇ ਊ ਕਰੈਗੋ ਤੋਸੋਂ ਕਹਯੋ ਸਮਝਾਇਕੈ। ਸਾਵ-ਧਾਨ ਹੂਜੋ ਯਾਕੀ ਬਾਤਨ ਪਤੀਜੋ ਜਿਨ, ਰਾਮ ਆਜ ਕਾਲ ਯਾਹਿ ਡਾਰਤ ਪਚਾਇ ਕੈ॥ ੪੭॥

ਕਬਿੱਤ--ਆਯੋ ਰਾਮ ਨਿਕਟ ਬਿਕਟ ਕਿਲਕਾਰੇ ਕਪਿ, ਸਬੈ-ਰੰਗ ਰੰਗ ਭਾਰੀ ਧੁਜਾ ਫਹਰਾਤ ਹੈਂ। ਸੰਖਨ ਕੀ ਘੋਰ ਸੁਨ ਮੋਰ ਕਪਿ ਨਾਚਤ ਹੈਂ, ਮਾਨੋ ਮੇਘ ਸ਼ੋਰ ਹੂੰ ਤੇ ਲੋਚਨ ਸਿਰਾਤ

ਹੈਂ। ਝਰਨਾ ਝਰੈ ਅਪਾਰ ਝੂਲੇ ਦ੍ਰੁਮ ਲਤਾ ਡਾਰ, ਮਾਨੋਂ ਫੂਲ ਫੂਲ ਗਿਰੇ ਪ੍ਰੇਮ ਸੋਂ ਚੁਚਾਤ ਹੈਂ। ਬਾਜੀ ਹਿਨਨਾਤ ਮਾਤੇ ਹਾਥੀ ਝਿਨਨਾਤ ਸੀਅ ਰਾਵਨ ਸੇ ਪਾਪਨ ਕੇ ਐਸੇ ਘਰ ਜਾਤ ਹੈਂ॥੪੮॥

ਕਬਿੱਤ--ਰਾਵਨ ਕੋ ਮਾਰ ਪਾਛੇ ਰਾਜ ਦੈ ਵਿਭੀਖਨ ਕੋ, ਮਹਾ-ਰਾਜ ਰਾਮ ਤਬ ਤੇਰੀ ਢਿਗ ਆਇ ਹੈਂ। ਦੂਰ ਹੂੰ ਤੇ ਤੇਰੀ ਓਰ ਦੇਖ ਮੁਸਕਾਇ ਤੇਰੋ, ਬਿਰਹ ਬਿਯਾਰ ਧਾਇ ਹੀਏ ਸੋਂ ਲਗਾ-ਇ ਹੈਂ। ਕਹੈ ਸਰਮਾ ਤ੍ਰਿਜਟੀ ਪਿਆਰੀ ਸੀਅ ਤਾਂਹੀ ਘਰੀ ਦਾਸੀ ਕਰ ਆਪਨੀ ਜੋ ਹਮੈ ਨ ਬਚਾਇ ਹੈਂ॥ ਬਾਨਰ ਕੇ ਝੁੰਡ ਹਾਥ ਲੀਏ ਰੁੰਡ ਮੁੰਡ ਤੌਤੇ ਕੋਊ ਕਪਿ ਭੂਖੇ ਮਾਰ ਹਮੈਂ ਫਾਰ ਖਇ ਹੈਂ॥ ੪੯॥

ਕਬਿੱਤ–ਨੈਕ ਸੀਅ ਹਸੀ ਸਖੀ ਸੁਨੋ ਘਰ ਬਸੀ ਤੁਮੈ, ਪ੍ਰਾਨਨ ਸਮਾਨ ਰਘੁਬੀਰ ਸੋ ਮਿਲਾਇ ਹੌਂ। ਔਰ ਤੁਮੈ ਪੌਨਪੂਤ ਨੀਕੇ ਪਹਿਚਾਨਤ ਹੈ, ਸੌਗੁਨੀ ਤਿਹਾਰੀ ਸੇਵਾ ਤਾਹੂੰ ਪੈ ਕਰਾਇ ਹੌਂ। ਜਾਨਕੀ ਤੂੰ ਹਨੂਮਾਨ ਕੇ ਭਰੋਸੇ ਭੂਲੇ ਜਿਨ ਵਹੈ ਫਾਰ ਖਾਇ ਤੌ ਹੌਂ .ਪ੍ਰਾਨ ਕਹਾ ਪਾਇ ਹੋਂ॥ ਬੀਰਰਸ ਮਾਤੇ ਹ੍ਵੈ ਹੈਂ ਲੋਹੂ ਹੋਂ ਆਨ੍ਹਾਤੇ ਹ੍ਵੈਹੈ ਕਹਾਂ ਭਯੋ ਤਾਹੀ ਤੇਰੇ ਪਾਇ ਨਲੁਠਾਇ ਹੌਂ ॥੫੦॥

ਕਬਿੱਤ–ਜਾਂ ਦਿਨ ਧਾਇ ਪਰੇ ਕਪਿ ਕੋ ਦਲ ਜੀਤ ਫਿਰੈ ਕੋਊ ਆਨ ਸੁਨਾਵੈ॥ ਰਾਵਨ ਕੇ ਸਿਰ ਦੈ ਸ਼ਿਵ ਕੋ, ਕਵਿ ਰਾਮ ਨਿ-ਸ਼ੰਕ ਹ੍ਵੈ ਲੰਕ ਢਹਾਵੈ॥ ਜੀਵਤ ਜਾਇ ਸੁਨੋ ਜਬ ਸਾਸ ਸਪੂਤ ਬਧੂ ਕਰ ਮੋਹਿ ਭੁਲਾਵੈ। ਸ੍ਰੀ ਰਘੁਬੀਰ ਕੇ ਪਾਇ ਰਹੋਂ ਗਹਿ, ਸੋ ਦਿਨ ਮੋਹਿ ਕਹੋ ਕਬ ਆਵੈ॥ ੫੩॥

ਸਵੈਯਾ–ਜਾਂ ਦਿਨ ਆਨ ਮੰਦੋਦਰੀ ਸੁੰਦਰ ਦੀਨ ਹ੍ਵੈ ਰਾਮ ਕੇ ਪਾਇ ਪਰੈ। ਮੁਕਤਾ ਖਿਸ ਮਾਂਗ ਤੇ ਟੂਟ ਪਰੈ ਦੋਊ ਨੈਨ ਕੇ ਨੀਰ ਸੋਂ ਭੂਮਿ ਭਰੈ॥ ਤਬਹੌਂ ਹੀ ਬੁਲਾਇ ਸਮੋਧ ਕਰੋਂ, ਕੋਊ ਤੋਹਿ ਗਹੇ ਤਬ ਸੀਅ ਮਰੈ।ਇਹ ਭਾਂਤ ਮਨੋਰਥ ਹੈ ਸਜਨੀ,[ਤ੍ਰਿ ਜ ਟੀ] ਸੁ ਬਿਨਾ ਰਘੁਬੀਰਹਿ ਕੌਨ ਕਰੈ॥ ੫੨॥

ਕਬਿੱਤ–ਦੁਖ ਸਾਗਰ ਕਜੋਂ ਤਰਸਕੈ ਸੀਅ ਧਰਮ ਕੀ ਸੀਵ।

ਦੇਵ ਨਾਗ ਨਵ ਬਧੂ ਲੈ ਪੁਨ ਆਯੋ ਦਸਗ੍ਰੀਵ॥ ੫੩ ॥
ਸੋਰਠਾ–ਤੂੰ ਸੀਅ ਨਿਪਟ ਕਠੋਰ ਮੈਂ ਛਲ ਬਲ ਬਹੁਤੇ ਕੀਏ।
ਨੈਕ ਨਿਰਖ ਮਮਓਰ ਜਰਤ ਅੰਗ ਸੀਤਲ ਕਰੋ ॥ ੫੪ ॥
ਕਬਿੱਤ–ਦਿਨਹੀਂ ਤੇ ਕਰੋਂ ਰਾਤ ਮੇਲੋਂ ਚਾਲ ਲੋਕ ਸਾਤ ਬਜ੍ਰ ਪਾਤ ਹੋਹਿ ਤੋ ਸਹਾਰਬੇ ਕੋ ਸਾਂਹਸੀ। ਮੇਰੋ ਕੋਪ ਬਿਨਾ ਰੁਦ੍ਰ ਸਬ ਕੀ ਘਟਾਈ ਓਪ, ਤੋਸੋ ਪਚਹਾਰਜੋ ਪੈ ਤੂੰ ਜੋਰ ਨੈਨ ਨਾਹਸੀ॥ ਤੇਰੇਈ ਨਿਹੋਰੇ ਜੇ ਤੂੰ ਕਹੈਂ ਛਾਡੋਂ ਤੇਰੋ ਪਤਿ ਨਾਤੋ ਰਾਮਜੀਬੇ ਕੀ ਹੌਂ ਜਾਨ ਬਾਤ ਥਾਹਸੀ ॥ ਬੋਲੀ ਸੀਅ ਯਾਸੋ ਕੋਊ ਕਹੈ ਦਸਕੰਧ ਅੰਧ ਆਜ ਹੀ ਪਰੀ ਹੈ ਮੂਢ ਮਰਬੇ ਕੀ ਹਾਹਸੀ॥੫੫॥
ਕਬਿੱਤ–ਜੋ ਕਹੋ ਤੋ ਮੂੰਡ ਕਾਟ ਰਾਖੋਂ ਤੇਰੇ ਪਾਇ ਤਰ ਤੋਹੀ ਪਰ-ਵਾਰ ਦੇਹ ਖੇਹ ਕੈ ਉਡਾਇ ਦਿਓਂ ॥ ਔਰ ਜੋ ਕਹੋ ਤੋ ਤੇਰੋ ਹ੍ਵੈ ਕੈ ਸੇਵੋਂ ਗਾਵੋ ਬਨ ਜੋ ਕਹੋ ਤੌ ਚੇਰੋ ਹ੍ਵੈ ਕੈ ਪਲਕਾਂ ਡਸਾਇ ਦਿਓਂ॥ ਜੋ ਕਹੋ ਮੰਦੋਦਰੀ ਸਮੇਤ ਰਨਵਾਸ ਤੇ ਉਦਾਸ ਹ੍ਵੈ ਕੈ ਆਜ ਏਕ ਏਕਹਿ ਲੁਟਾਇ ਦਿਓਂ ॥ ਐਸੀ ਕਰਿ ਬੀਰ ਰਘੁਬੀਰ ਤਜ ਕਹਿਓ ਸੀਅ ਜਾਹਿ ਜਾਹਿ ਜੋ ਕਹੈ ਤੋ ਅਬਹਿ ਜਰਾਇ ਦਿਓਂ ॥ ੫੬ ॥
ਕਬਿੱਤ–ਐਸੋ ਦੁਖ ਦੇਤ ਹੈ ਉਪਾਧਿਹੀਂ ਕੋ ਹੇਤ ਹੈ ਪੈ ਤਊ ਸੀਅ ਦੈ ਸਰਾਪ ਪਾਪੀ ਨ ਜਰਾਯੋ ਹੈ ॥ ਸਾਜ ਦਲ ਆਏ ਮੇਰੇ ਪ੍ਰਾਨ ਨਾਥ ਯਾਹੀ ਪਰ ਤਾਂਤੇ ਪ੍ਰਭੂ ਖੇਲ ਮੋਪੈ ਜਾਤ ਨ ਮਿਟਾਯੋ ਹੈ। ਸੋਈ ਤੀਅ ਕੌਨ ਕਾਮ ਰਾਮ ਕਵਿ ਸਾਚੀ ਕਹੌਂ ਪਤਿ ਕੋ ਮਿ-ਟਾਇ ਜਸ ਆਪਨੋ ਚਲਾਯੋ ਹੈ ॥ ਰਵਿ ਕੇ ਉਦੋਤ ਆਗੇ ਦੇਖ ਕੇ ਖਦਿਓਤ ਤਨ ਅੰਧ ਦਸਕੰਧ ਮਨ ਕੌਨ ਸੋ ਲੁਭਾਯੋ ਹੈ ॥ ੫੭ ॥
ਕਬਿੱਤ–ਪਾਪ ਕੇ ਮਨੋਰਥ ਰੇ ਪਾਪੀ ਮਨਹੀ ਮੈਂ ਭਲੇ ਊਪਰ ਕਹੇ ਤੇ ਲੋਕ ਬਾਵਰੋ ਕਹਤ ਹੈਂ ॥ ਤ੍ਰਿਜਟੀ ਤ੍ਰਿਦੋਖ ਜਾਂਹ ਬਿ-ਆਪਿਓ ਤਾਕੋ ਦੋਖ ਨਹੀਂ ਯਾਂਤੇ ਮੇਰੇ ਪ੍ਰਾਨ ਨੈਕ ਰੋਖਨ ਗਹਤ ਹੈਂ ॥ ਰਾਮ ਭੁਜਦੰਡ ਪਰ ਐਸੇ ਖੰਡ ਖੰਡ ਕਰ ਕੋਟਕ ਬਹਾਊਂ

ਪ੍ਰਾਣ ਕਾਹੇਕੋ ਦਹਤ ਹੈਂ ॥ ਜਾਹਿ ਦਸਕੰਧ ਬੀਸ ਲੋਚਨ ਸੋਂ ਅੰਧ ਕਹੂੰ ਪਾਰੋ ਪੁੰਜ ਬੀਜਰੀ ਕੋ ਹਾਥ ਮੋਂ ਰਹਤ ਹੈਂ ॥ ੫੮ ॥

ਕਬਿੱਤ–ਐਸੀ ਸੁਨ ਗਯੋ ਲੰਕ ਨੈਕ ਨ ਭਯੋ ਨਿਸੰਕ, ਜੈਸੇ ਰੰਕ ਮੀਨ ਬਿਨ ਨੀਰ ਅਕੁਲਾਤ ਹੈ ॥ ਰਾਮਇਤ ਆਯੋ ਦਬ ਸੀਤਾ ਕੀ ਨ ਲੂਟੀ ਛਬਿ, ਐਸੋ ਪਛਤਾਇ ਏਕ ਯਹੈ ਉਤਪਾਤ ਹੈ ॥ ਕਰੋਂ ਏਕ ਬਡੋ ਛਲ ਦੇਖੋਂ ਤੋ ਸੀਆ ਕੋ ਬਲ, ਕੈਸੇ ਨ ਮਿਲੇਗੀ ਮੋ ਸੋ ਐਸੇ ਇਤਰਾਤ ਹੈ। ਕੰਚ ਧਨ ਦੈਕੈ ਮਨਿ ਚਾ- ਹਤ ਹੈ ਬੰਚਕ ਜਿਓਂ ਐਸੇ ਪਰ ਪੰਚਨ ਤੇ ਰੰਚ ਨ ਲਜਾਤ ਹੈ ॥ ੫੯ ॥

ਕਬਿੱਤ–ਮਨ ਮੈਂ ਕੀਓ ਕਲਾਪ ਰਾਮਚੰਦ ਬਨਿਓ ਆਪ, ਲੀਨੋ ਹਾਥ ਚਾਪ ਮਾਥੇ ਮੁਕਟ ਬਨਾਇਕੈ ॥ ਪੀਰੋ ਪਟ ਕਟਸੋ ਲਪੇਟ ਕੈ ਨਿਖੰਗ ਕਸ, ਅੰਗ ਅੰਗ ਸੁੰਦਰ ਅਨੰਗ ਕੋ ਲਜਾਇ ਕੈ। ਰਾਵਨ ਕੇ ਮਾਥੇ ਕਾਟ ਬਾਟ ਆਧੋ ਆਧੋ ਕਰ ਪਾਂਚ ਪਾਂਚ ਲੀਨੇ ਕਰ ਲੋਹੂ ਸੋਂ ਭਿਜਾਇ ਕੈ। ਚਲਿਓ ਸੀਅ ਤੀਰ ਰਘੁਬੀਰ ਬਨਮਾਯਾ ਬਲ ਬੇਖਕੇ ਪ੍ਰਤਾਪ ਪਾਪ ਪਰਸਿਓ ਨ ਆਇ ਕੈ ॥ ੬੦ ॥

ਕਬਿੱਤ–ਧਾਯੋ ਚਢ ਬਾਰਨ ਬਿਦਾਰਨ ਸੀਆ ਕੋ ਸਤ ਪਤਿਤ ਉਧਾਰਨ ਕੋ ਰੂਪ ਤਨ ਧਾਰਕੈ ॥ ਸੇਵਕ ਸਿਖਾਏ ਰਣ ਰਾਮਚੰਦ ਆਏ ਜੀਤ ਮੂੰਡ ਲਟਕਾਏ ਹਾਥ ਬੈਰੀ ਨਿਜ ਮਾਰ ਕੈ॥ ਭੇਰੀ ਢੋਲ ਪਟਹ ਨਿਸ਼ਾਨ ਸੋਂ ਸੁਹਾਇ ਬੀਰ ਦੁੰਦਭੀ ਬਜਾਇ ਲੋਕ ਰੀਝਤ ਨਿਹਾਰ ਕੈ॥ ਰਾਵਨ ਕਹਤ ਬਾਂਮੀ ਹੈ ਨ ਮਨ ਕਾਮੀ ਅਬ, ਜਾਨਤ ਹੋਂ ਜਾਨਕੀ ਲਖੇ ਤੇ ਛਾਡੈ ਜਾਰ ਕੈ ॥ ੬੧ ॥

ਕਬਿੱਤ–ਕੇਊਕ ਨਿਹਾਰ ਕੈ ਸਰੂਪ ਭਏ ਰੂਪ ਲੀਨ ਮਾਨੋ ਮਨ ਹਾਰੋ ਪ੍ਰਜ ਐਸੇ ਰਹੇ ਹੇਰ ਕੈ ॥ ਏਕ ਕਰ ਧਯਾਨ ਭਏ ਮੋਛਕੇ ਪਯਾਨ ਜੋਗ ਏਕ ਲੋਗ ਕਹੈਂ ਹਮ ਦੇਖੈਂ ਕਹੂੰ ਫੇਰਕੈ ॥ ਏਕ ਕਹੈਂ ਭਲੀ ਕੀਨੀ ਮਹਾਰਾਜ ਰਾਮਚੰਦ, ਰਾਵਨ ਸੋ ਪਾਪੀ ਤੁਮ

ਮਾਰਜੋ ਘੇਰ ਘੇਰ ਕੈ॥ ਏਕ ਕਹੈ ਰਾਜ ਕਰੋ ਲੰਕਾ ਕੋ ਨਿਸੰਕ ਆਜ ਬਗਰ ਬਜਾਰ ਸਬ ਕਹੇਂ ਟੇਰ ਟੇਰ ਕੈ॥ ੬੨॥

ਕਬਿੱਤ–ਜੈਸੇ ਜਾਕੋ ਲਾਗੋ ਮਨ ਤੈਸੋ ਤਾਕੋ ਪੂਰਜੋ ਪਨ, ਪੂਰਨ ਅਨੰਤ ਰਾਮ ਬੇਖ ਸਿਰਤਾਜ ਤੇ॥ ਰਾਵਨ ਕਹਤ ਜੇ ਵੈ ਪਾਵਤ ਸਰੂਪ ਮੋਖ ਤੇ ਤੌ ਬਡ ਭਾਗੀ ਬੈਰ ਕੀਨੋ ਬੇਹੀ ਕਾਜ ਤੇ॥ ਬਹੁਰੋ ਬਕਨ ਲਾਗਜੋ ਸਤ ਤੇ ਛਡਾਊਂ ਸੀਅ ਜੈਸੇ ਖਗ ਰਾਜ ਸੁਧਾ ਛੀਨੀ ਸੁਰ ਰਾਜ ਤੇ॥ ਪਹੁੰਚਜੋ ਅਸ਼ੋਕ ਬਨ ਢਾਪਜੋ ਸੀਲ ਤੇਹੀ ਛਿਨ ਐਸੀ ਮਨ ਆਈ ਮਾਨੋ ਉਪਜਜੋ ਹੈ ਲਾਜ ਤੇ॥੬੩॥

ਕਬਿੱਤ–ਰਾਵਨ ਕਹਤ ਬਾਮੀਂ ਜੈਸੋ ਮੇਰੋ ਮਨ ਕਾਂਮੀ ਪਹਲੇ ਸੀਆ ਸੌ ਤੈਸੋ ਕਜੋਂ ਨ ਉਮਹਤ ਹੈ॥ ਕਹਾ ਗਾਜ ਪਰੀ ਮਤਿ ਰਾਮੈ ਅਨੁਸਰੀ ਜਾਤੇ ਘਰੀ ਘਰੀ ਲਾਜ ਸੀਲ ਡੀਲ ਕੋ ਗਹਤ ਹੈ॥ ਔਰ ਮੇਰੇ ਜੀਅ ਤੇ ਪ੍ਰਚੰਡ ਕ੍ਰੋਧ ਛੀਨ ਹੋਤਿ ਜਾਇ ਬ੍ਰਹਮੰਡਨ ਅਖੰਡਲ ਦਹਤ ਹੈ॥ ਯੌ ਨ ਜਾਨੇ ਪਾਪੀ ਦੇਹ ਰਚੀ ਹੈ ਕ੍ਰਿਪਾ ਕੀ ਜਾਕੀ ਐਸੀ ਏਕ ਜਾਨਕੀ ਕੋ ਘਰ ਮੈ ਰਹਤ ਹੈ॥ ੬੪॥

ਕਬਿੱਤ–ਤਊ ਪੈ ਨ ਤਜੀ ਆਸ ਕਾਹੇ ਤੇ ਜੁ ਪਾਪ ਰਾਸ ਗਯੋ ਸੀਅ ਪਾਸ ਹਾਥ ਮੂੰਡ ਲਟਕਾਇ ਕੈ॥ ਰਾਵਨ ਕੇ ਮਾਥੇ ਨਜਾਰੇ ਨਜਾਰੇ ਮੈ ਉਭਾਰੇ ਦੇਖ ਨੀਕੇ ਅਬ ਡਾਰ ਦੇਤ ਤੋ ਕੋ ਦਿਖਰਾ-ਇ ਕੈ॥ ਜਾਨਕੀ ਕੇ ਅੰਗ ਕਛੂ ਤਾਹੀਂ ਛਿਨ ਐਸੇ ਭਏ, ਜਾਂ ਤੇ ਕਛੂ ਬੋਲੀ ਨ ਮਿਲੀ ਹੈ ਦੌਰ ਆਇ ਕੈ॥ ਪ੍ਰੇਮ ਕੀ ਤਵਾਰ ਤੇ ਪਛਾਰ ਖਾਇ ਪਰੀ ਕਹੂੰ ਹਾਰ ਕਹੂੰ ਬਾਰ ਕਹੂੰ ਭੂਖਨ ਗਿ-ਰਾਇਕੈ॥ ੬੫॥

ਕਬਿੱਤ–ਉਠੀ ਚੇਤ ਭਟ ਜਜੋਂ ਕਲਪ ਕੈਸੇ ਪਟ ਜਜੋਂ ਕਪਟ ਕੋ ਨ ਜਾਨਜੋ ਜੈਸੇ ਨਟ ਕੋ ਦਿਖਾਇ ਬੋ॥ ਦੂਜੈ ਦੇਵ ਬਾਨੀ ਕਹਜੋ ਜਾਨਕੀ ਅਯਾਨੀ ਭਈ ਯਹੈ ਏਕ ਲੰਕ ਪਤਿ ਰੂਪ ਕੋ ਬਨਾਇ ਬੋ॥ ਤੌਲੌ ਚਾਹੈ ਭੇਟਬੇ ਕੋ ਦੌਰਜੋ ਪੈ ਨ ਦੌਰੈ ਮਨ ਕੈਸੇ ਜੈਸੇ ਪ੍ਰਾਨ ਬਿਨ ਦੇਹ ਕੋ ਚਲਾਇ ਬੋ॥ ਜਜੋਂ ਜਜੋਂ ਚਲੈ

ਧਾਇ ਤਜੋਂ ਤਜੋਂ ਠਗ ਕੈਸੇ ਪਰੈ ਪਾਇ, ਤੌ ਲੌ ਆਇ ਤ੍ਰਿਜਟੀ ਕੋ ਬਨਜੋ ਹੈ ਸਿਖਾਇ ਬੋ॥ ੬੬ ॥

ਕਬਿੱਤ–ਤਾਂਹੀ ਛਿਨ ਭਯੋ ਲੋਪ ਲੰਕ ਪ੍ਰਗਟਿਓ ਸੁ ਸੋਕ,ਓਪ ਬਿਨ ਕੋਪ ਤੇ ਖਿਸਾਇ ਭੂਮਿ ਪਾਰ ਕੈ ॥ ਯਾਹੀਂ ਪਰਪੰਚ ਤੇ ਮੈਂ ਰੰਚਕ ਨ ਪਾਯੋ ਸੁਖ, ਕੰਚਨ ਸੀ ਜਾਨਕੀ ਨ ਭੇਟੀ ਹੈ ਨਿਹਾਰ ਕੈ ॥ ਜੌ ਲੌ ਜਾਇ ਸਾਚੇਊ ਨ ਜੀਤੇ ਰਣ ਰਾਮਚੰਦ ਤੌ ਲੌ ਮੋ ਕੌ ਦੁਖ ਕੀ ਸਦਾਈ ਅਧਿਕਾਰ ਹੈ ॥ ਜੀਤਜੋ ਸੁਰ ਰਾਜ ਤੀਨ ਲੋਕ ਕੋ ਸਮਾਜ ਤਊ ਮੇਰੋ ਮਨ ਆਜ ਪਾਤ ਪਾਤ ਡਾਰ ਡਾਰ ਹੈ ॥ ੬੭ ॥

ਦੋਹਰਾ–ਇਹ ਬਿਧਿ ਰਾਵਨ ਇਤ ਲਟੈ, ਮੀਚ ਨਿਪਟ ਨਿਜ ਕਾਤ ॥ ਉਤ ਤ੍ਰਿਜਟੀ ਸਰਮਾ ਸਹਿਤ,ਸੁਨੇ ਸੀਅ ਕੀ ਬਾਤ॥੬੮॥

ਸੋਰਠਾ–ਕਰਮ ਲੇਖਨੀ ਸੀਸ, ਫਿਰੀ ਸ੍ਰਿਸਟ ਦੋਹੀ ਸਕਲ ॥ ਰਾਮ ਸਕਲ ਸੁਰ ਈਸ, ਤਾਂਕੀ ਤੀਅ ਐਸੀ ਦੁਖੀ ॥ ੬੯ ॥

( ਸੀਤੋਵਾਚ )

ਕਬਿੱਤ–ਸੀਤਾ ਪਛੁਤਾਇ ਮੁਰਝਾਇ ਦੁਖ ਪਾਇ ਪਾਇ, ਕਹੈ ਹਾਇ ਹਾਇ ਸੀਲ ਲਾਜ ਧਨ ਗਯੋ ਹੈ॥ ਕੰਟਕ ਬਨਾਇ ਬੇਖ ਰਾਮ ਹੀ ਕੋ ਆਯੋ ਪਾਪੀ, ਮੇਰੇ ਮਨ ਧੂਆ ਕੋ ਸੋ ਧੌਲਹਰ ਛਯੋ ਹੈ ॥ ਜੌ ਨ ਆਨ ਤ੍ਰਿਜਟੀ ਤੁਰਤ ਮੋ ਸੋ ਕਹੈ ਤੌ ਤੋ, ਆਜ ਹੀ ਨਿਸੰਕ ਹ੍ਵੈ ਕਲੰਕ ਬੀਜ ਬੁਯੋ ਹੈ ॥ ਦੇਖੋ ਦੇਖੋ ਯਾਹੀ ਮੇਰੇ ਮਨ ਕੀ ਢਿਠਾਈ ਮਾਈ, ਬਡੇ ਪਾਪੀ ਸੋ ਤੋ ਪਾਪੀ ਮਿਲਬੇ ਕੋ ਭਯੋ ਹੈ ॥ ੭੦ ॥

ਕਬਿੱਤ–ਹਾ ਬਿਰੰਚ ਹਾ ਸੁਰੇਸ ਚੰਡਕਾ ਗਨੇਸ਼ ਸ਼ੇਸ਼, ਹਾ ਦਿ- ਨੇਸ਼ ਦੇਹ ਅਬ ਲਾਗਤ ਗਿਲਾਨ ਕੀ ॥ ਬਡੋ ਅਪਰਾਧ ਇਨ ਕੀਨੋ ਦੁਖ ਦੀਨੋ ਮੋਹਿ ਦੇਖ ਦੇਖ ਭੂਲੀ ਤਊ ਹੈ ਤੋ ਅੰਤ ਆਨ ਕੀ ॥ ਮੀਚਿ ਮੋਲ ਪਾਂਉ ਤੌ ਤੋ ਪ੍ਰਾਨ ਦੈ ਮੰਗਾਊਂ ਆਜ, ਜੋਗ ਸਾਧਜੋ ਹੁਤੋ ਤਊ ਮਰਤੀ ਅਚਾਨਕੀ ॥ ਰਾਮ ਭੋਗ ਭੂਲ ਰਹੀ ਲੋਗਨ ਮੈਂ ਢੂਲੀ ਸਦਾ, ਰਾਮ ਕਵਿ ਐਸੋ ਰੋਇ ਰੋਇ ਕਹੈ

ਜਾਨਕੀ ॥ ੭੧ ॥
ਕਬਿੱਤ–ਪਹਿਲੇ ਤੋ ਰਾਮ ਹੀਂ ਤੇ ਕੋਟਕ ਕਪਟ ਜਾਤੇ, ਅਬ ਤੋ ਕਪਟ ਹੀ ਮੈਂ ਆਪ ਆਇ ਜਾਤ ਹੈਂ ॥ ਜੱਦਪ ਨ ਮੇਰੋ ਅਪ-ਰਾਧ ਮੇਰੇ ਪ੍ਰਾਨ ਨਾਥ, ਤਊ ਮੇਰੇ ਅੰਗਨ ਸੋਂ ਅੰਗ ਹੀਂ ਰਿਸਾਤ ਹੈਂ। ਦੇਹ ਕਹੈਂ ਪਾਇ ਚਲੇ ਪਾਇ ਕਹੈਂ ਨੈਨ ਢਲੇ, ਨੈਨ ਦੌਰ ਮੇਰੇ ਮੋਹੂ ਆਇ ਲਪਟਾਤ ਹੈਂ ॥ ਪ੍ਰਾਨ ਨ ਉਡਾਇ ਭੂਮਿ ਕਾਹੇ ਤੈ ਨ ਫਾਟ ਜਾਇ ਯਾਹੀਂ ਮੈ ਸਮਾਇ ਸੀਅ ਐਸੀ ਦੁਖ ਗਾਤ ਹੈ ॥ ੭੨ ॥
ਕਬਿੱਤ–ਅਰੇ ਮੇਰੇ ਪ੍ਰਾਨ ਮੇਰੇ ਕਹੇ ਤੇ ਉਡਾਤ ਨਾਹੀਂ, ਆਪਨੋ ਕੀਓ ਤੁਰਤ ਰਾਮ ਹੀਂ ਤੈ ਪਾਈਓ ॥ ਸਦਾ ਕੇ ਸੰਗਾਤੀ ਮੋਹਿ ਹਾਤੀ ਕਰ ਤਾਤਕਾਲ, ਰਾਮ ਜੁ ਪੈ ਜਾਹੁ ਮੇਰੋ ਦੁਖ ਅਤਿ ਗਾ-ਈਓ ॥ ਆਦਰ ਨ ਹੋਇ ਤਹਾਂ ਕੈਸੇ ਰਹਜੋ ਭਾਵਤ ਹੈ, ਨਿਪਟ ਨਿਲਾਜ ਹੋ ਤੋ ਭੇਦ ਕੋ ਬਤਾਈਓ ॥ ਕਿਧੌ ਮੇਰੇ ਪ੍ਰਾਨਨਾਥ ਤੁਮ ਸੋਂ ਕਹਜੋ ਹੈ ਯਾਂ ਕੇ, ਖੀਜੇ ਭੂਖੇ ਪਜਾਸੇ ਦੇਹ ਛੋਡ ਜਿਨ ਜਾਈਓ ॥ ੭੩ ॥
ਕਬਿੱਤ–ਪ੍ਰਾਨ ਕਹੈਂ ਬਾਤ ਸੁਨ ਜਾਨਕੀ ਪ੍ਰਬੀਨ ਹਮ, ਤੋ ਮੈਂ ਰਘੁਬੀਰ ਜੁ ਮੈਂ ਨਜਾਰੇ ਨ ਰਹਤ ਹੈਂ ॥ ਲੋਗ ਯੋਂ ਕਹਤ ਸੀਤਾ ਬਿਰਹ ਤੇ ਮਰੀ ਹ੍ਵੈਹੈ ਉਨਹੀਂ ਸੋ ਰਾਮ ਫਿਰ ਐਸੇ ਕੈ ਕਹਤ ਹੈਂ ॥ ਜਾਨਤ ਹੋਂ ਜੀਵਤ ਹੈ ਕਾਹੇ ਤੇ ਗੁਸਾਂਈ ਸੁਨੋ ਜਾਤੇ ਮੇਰੇ ਪ੍ਰਾਣ ਮੇਰੀ ਦੇਹ ਕੋ ਬਹਤ ਹੈਂ ॥ ਤਾਂਤੇ ਜੌਲੌਂ ਤੋਕੋ ਰਘੁਨਾ-ਇਕ ਨ ਭੇਟਤ ਹੈਂ, ਤੌ ਲੌ ਤੇਰੀ ਬਾਤੈਂ ਹਮ ਲਾਖਕ ਸਹਤ ਹੈਂ ॥ ੭੪ ॥

[ ਤ੍ਰਿਜਟੀ ਉਵਾਚ ]

ਕਬਿੱਤ–ਐਸੋ ਭਯੋ ਸਮਾਧਾਨ ਪ੍ਰਾਣਨ ਸਮੋਧਜੋ ਗਜਾਨ, ਤ੍ਰਿ-ਜਟੀ ਕਹਜੋ ਸਜਾਨ ਕਾਹੇ ਕੋ ਕਰਤ ਹੈਂ ॥ ਕਾਲ ਪਰੋ ਨਰੇ ਰਘੁਬੀਰ ਕੋ ਮਿਲੇਗੀ ਕੌਨ ਤੂੰ ਤੋ ਏਕ ਛਲ ਹੀਂ ਮੈਂ ਛਲ ਸੀ ਮਰਤ ਹੈਂ ॥ ਤੋ ਕੋ ਚਹੂੰਘਾ ਤੋ ਡਰ ਲਾਗੋਈ ਰਹਤ ਪਜਾਰੀ,

ਮੋਤੇ ਯਾਤੇ ਰਾਵਨ ਤੇ ਰਾਮ ਤੇ ਡਰਤ ਹੈਂ॥ ਜੌਲੌਂ ਭੌਂਹ ਚਾਂਪ ਤਾਂਨ ਦੇਤ ਨ ਸਰਾਪ ਯਾ ਕੋ, ਤੌ ਲੌ ਪਾਪ ਮੋਲ ਲੈ ਲੈ ਆਪ ਕੋ ਧ-ਰਤ ਹੈਂ॥ ੭੫॥

ਕਬਿੱਤ—ਤੇਰੀ ਪਦ ਰਜ ਕੇ ਪ੍ਰਤਾਪ ਤੇ ਪ੍ਰਤਾਪ ਹਮ, ਜਾਨਜੋ ਰਘੁ ਬੀਰ ਜੂ ਕੋ ਤੋਹਿ ਨ ਬਿਸ੍ਵਾਸ ਹੈ॥ ਤੀਰਥ ਕੇ ਬਾਸੀ ਜੈਸੇ ਜਾਤ੍ਰਿ ਸੋ ਕਹੈਂ ਤੁਮ, ਜਾਨਤ ਹੋ ਯਾ ਕੇ ਭਯੋ ਹਮ ਤੇ ਪ੍ਰਕਾਸ਼ ਹੈ॥ ਰਾਮ ਦੀਪ ਜੋਤ ਮੈਂ ਪਤੰਗ ਕੋਟ ਰਾਵਨ ਸੇ ਪਰੈ ਨੈਕ ਲਰੈ ਪੁਨ ਪਲਹੀਂ ਮੈ ਨਾਸ ਹੈ॥ ਦੇਖ ਹੈ ਤਮਾਸੋ ਜੈਸੇ ਪਾਨੀ ਮੈਂ ਪੱਤਾਸੋ ਲੂਟਜੋ, ਗੀਧਨ ਮਵਾਸੋ ਪਾਯੋ ਮਾਸੋ ਮਾਸੋ ਮਾਸ ਹੈ॥ ੭੬॥

ਕਬਿੱਤ—ਹਿਮ ਰਿਤ ਕਾਟੀ ਆਛੇ ਸਿਸਰ ਬਸੰਤ ਪਾਛੇ ਗ੍ਰੀਖ-ਮ ਕੇ ਲਾਗੇ ਕਹੋ ਕੌਨ ਨਜਾਇ ਬੂਡੀਏ ॥ ਉਤਰੀ ਹੋ ਦੁਖਕੇ ਸਮੁੰਦ੍ਰ ਮੋ ਸੀ ਨਾਉ ਚਢ ਲਾਗਤ ਕਨਾਰੇ ਹੋਇ ਹਾਸੀ ਕੂਦ ਡੂਬੀਏ। ਨੈਕੁ ਡਰ ਪਾਏ ਹਰਖਾਏ ਜੀਓ ਮਰੋ ਕੈਸੇ ਜੈਸੇ ਬਾਉ ਚਲੇ ਅਨਚਲੇ ਦਸਾ ਗੁਡੀਏ॥ ਤ੍ਰਿਜਟੀ ਹਮਾਰੇ ਦੇਸ ਐਸੇ ਉਤ-ਪਾੜਨਾਹੀਂ ਰਾਮ ਰਾਜ ਸੁਨੇ ਤੇ ਲਗਾਇ ਪੰਖ ਉਡੀਏ॥੭੭॥

[ ਸੀਤੋ ਵਾਚ ]

ਦੋਹਰਾ—ਨਗਰ ਅਜੁੱਧਜਾ ਸਬ ਸੁਖੀ ਜਹਾਂ ਹਮਾਰੋ ਰਾਜ॥
ਰਘੁਪਤਿ ਚਰਨ ਪ੍ਰਤਾਪਤੇ ਘਰ ਘਰ ਇੰਦ੍ਰਸਮਾਜ॥ ੭੮॥

ਦੋਹਰਾ—ਰਾਜ ਨੀਤਿ ਤੇ ਸੋ ਕਹੋਂ ਸੁਨ ਤ੍ਰਿਜਟੀ ਦੈਕਾਨ॥
ਬਿਨਦਰਸਨ ਰਘੁਨਾਥ ਕੇ ਬਿਧਿ ਨ ਕਰੈ ਜਲਪਾਨ॥੭੯॥

ਦੋਹਰਾ—ਰਘੁਪਤਿ ਬਿਨ ਸਬ ਏਕ ਸੇ ਛਤ੍ਰ ਚਮਰ ਸਿਰਨਾਹਿ॥
ਭੂਖਨ ਭੌਨਭੰਡਾਰ ਤੇ ਹਯ ਗਯ ਸੁਖ ਘਰ ਮਾਹਿ॥ ੮੦॥

ਕਬਿੱਤ—ਚਿਤ੍ਰ ਹੂੰਮੈ ਲਿਖੇ ਨ ਬਚਿਤ੍ਰ ਚਿਤ੍ਰ ਕਾਰ ਤੀਆ ਪੀਅ ਤੈ ਬਿਛੋਰ ਕੈ ਨ ਲੰਕ ਕੋ ਸੋ ਹਾਲ ਹੈ॥ ਮਾਨਸ ਕੀ ਕਹਾਂ ਜਹਾਂ ਕੋਕਲਾ ਕਪੋਲ ਮੋਰ ਚਕਵਾ ਚਕੋਰ ਬਿਨ ਨਾਰ ਨ ਮਰਾਲ ਹੈ ॥ ਸਦਾ ਮਤਿ ਗਜਾਨ ਮੈ ਕਿ ਬੇਦ ਕਿ ਪੁਰਾਨ ਮੈ ਕਿ ਧਜਾਨ

ਦਾਨ ਮਾਨ ਮੈ ਸੁ ਐਸੋ ਏਕ ਢਾਲ ਹੈ॥ ਦਾਰਿਦ ਕੋ ਛਲ ਕੋ ਕਪਟ ਕੋ ਸਦਾਈ ਕਾਲ ਪਤਿਬ੍ਰਤ ਪੁਨਜ ਜੱਗ ਅੰਨ ਕੋ ਸੁਕਾਲ ਹੈ॥੯੧॥

ਦੋਹਰਾ–ਜਹ ਦ੍ਰਿੜ ਪੋਥੀ ਬਾਂਧੀਏ ਬਾਦ ਬ੍ਰਹਮ ਕੇ ਕਾਜ॥ ਸ੍ਵ-ਪਨ ਬਿਦੇਸ ਨ ਜਾਨੀਏ ਹਮ ਬਿਨ ਹਮਰੇ ਰਾਜ॥੯੨॥

ਦੋਹਰਾ–ਜੌ ਅਬ ਕੈ ਰਘੁਪਤਿ ਮਿਲੈ ਵਹੈ ਪ੍ਰੇਮ ਵਹ ਸਾਜ॥ ਤੌ ਤ੍ਰਿਜਟੀ ਤੁਹਿ ਸੰਗ ਲੈ ਦਿਖਰਾਂਉ ਵਹ ਰਾਜ॥ ੯੩॥

ਸੋਰਠਾ–ਔਰ ਕਹੋਂ ਇਕ ਰੀਤਿ ਰਘੁਪਤਿ ਚਰਨ ਪ੍ਰਤਾਪਤੇ॥ ਕਰੀਅਹੁ ਸੱਤ ਪ੍ਰਤੀਤਿ ਸਖੀ ਸਯਾਨੀ ਪ੍ਰਾਨ ਸਮ॥੯੪॥

ਛਪਯ ਛੰਦ–ਕਟੁਕ ਨਿੰਬ ਕੰਟਕ ਬੰਬੂਲ ਉੱਧਤ ਖਜੂਰ ਤਰ॥ ਪਰ ਪੰਚਕ ਮੈ ਦੇਹ ਸਦਾ ਬੰਚਕੰ ਪੁਰਾਨ ਨਰ॥ ਕੁਟਲਤਰਨ ਭੁਅੰਗ੍ਰਿਗ ਜਟਲ ਬਟ ਭਸਮਮੁਕਰਮੁਖ॥ ਬਿਨ ਬਿਜਲ ਧੁਨ ਕਦਲ ਅਵਰ ਕੰਪਤ ਨ ਪਾਇਦੁਖ॥ ਅਕਲੰਕ ਰਾਮ ਸਬ ਬਿਨਾ ਸਸਿ ਅਰ ਦਾਰਦ ਬਿਨ ਪ੍ਰਜਾਪਸੁ॥ ਪੁਰ ਨੀਚ ਕੂਪ ਲੰਪਟ ਭ੍ਰਮਰ ਚਿੱਤ ਚੋਰ ਰਘੁਪਤ ਸੁ ਜਸ॥ ੯੫॥

[ ਕਵਿਉਵਾਚ ]

ਦੋਹਰਾ–ਇਹਬਿਧ ਸੀਅ ਤ੍ਰਿਜਟੀ ਮਿਲੀ ਤਜਿਓ ਸੋਕ ਅਗਜਾਨ। ਤਬ ਜਾਨਕੀ ਪ੍ਰਸੰਨ ਮੁਖ ਕਰਤ ਰਾਮ ਕੋ ਧਿਆਨ॥ ੯੬॥

ਛਪਯ–ਅਮਲ ਕਮਲ ਦਲ ਨੈਨ ਬੈਨ ਜਲਧਰ ਧੁਨ ਸੁੰਦਰ॥ ਰਤਨ ਜਟਤ ਸੁੰਦਰ ਕਪੋਲ ਝਲਕਨ ਅਲਕਨ ਬਰ॥ ਕਚ ਸਵਾਰ ਪ੍ਰਫੁਲਤ ਸਰੋਜ ਸਰਵਰ ਆਨਨ ਦੁਰ॥ ਪੀਤ ਬਸਨ ਦੁਤਦਸਨ ਗ੍ਰਸਨ ਅਰ ਬਸਨ ਔਧਪੁਰ। ਕਹਿਸੁ ਕਵਿਰਾਮ ਰਘੁਬੰਸ ਮਨਿ ਮਦਨ ਦਹਤ ਸੇਵਤ ਚਰਨ॥ ਸੁਖ ਕਰਨ ਭਰਨ ਪੋਖਨ ਨਿਪੁਨ ਮਮ ਪਤਿ ਰਘੁਪਤ ਦੁਖ ਹਰਨ॥ ੯੭॥

ਦੋਹਰਾ–ਦੁਖ ਸੁਖ ਕੀ ਬਾਤੈ ਸਬੈ ਜਾਨੀ ਸ੍ਰੀ ਰਘੁਬੀਰ॥ ਖੁਨ-ਸਾਂਨੇ ਨਹਿ ਰਹਿ ਸਕੇ ਬੋਲੇ ਕਪ ਸਭ ਧੀਰ॥ ੯੮॥

ਸੋਰਠਾ–ਅਬ ਤਜ ਸੁਕਚ ਬਿਚਾਰ ਘੇਰੋ ਲੰਕ ਨਿਸੰਕ ਹੁਇ॥ ਰਾਵਨ ਨਿਪਟ ਗਵਾਰ ਪੂਰਨ ਸੋ ਪੂਰੋ ਕਰੈ॥ ੯੯॥

ਸੋਰਠਾ–ਫੂਲੇ ਅੰਗ ਨ ਮਾਤ ਹਨੂਮਾਨ ਅੰਗਦ ਸੁਭਟ ॥
ਚਲੀ ਜੁੱਧ ਕੀ ਬਾਤ ਸੁਨਹੁ ਸੁਨਾਵੈ ਰਾਮ ਕਵਿ ॥ ੯੦ ॥
ਸੋਰਠਾ–ਰਘੁਪਤਿ ਕੋ ਗੁਨ ਗ੍ਰਾਮ ਸੁਨਿਓ ਬਿਰੰਚਪਪੀਲ ਕਾ ॥
ਤਊ ਜਥਾਮਤ ਰਾਮ ਬਰਨਤ ਸੰਤ ਪ੍ਰਤਾਪਤੇ ॥੯੧॥
ਦੋਹਰਾ–ਸੁਨੈ ਸੁਨਾਵੈ ਮਨ ਧਰੈ ਰਘੁਪਤਿ ਚਰਤਿ ਅਨੰਤ ॥
ਤਾਂ ਕੋ ਮੁਕਤ ਸਦਾ ਕਹੈ ਬਰੋ ਬਰੋ ਮੁਹਿ ਕੰਤ ॥ ੯੨ ॥

ਇਤ ਸ੍ਰੀ ਰਾਮ ਗੀਤੇ ਰਾਵਣ ਛਲ ਬਰਨਨੰ ਨਾਮ
ਦਸਮੋ ਅੰਕਃ ੧੦

---

# ਏਕਾਦਸ਼ ਅੰਕ ਪ੍ਰਾਰੰਭ

ਦੋਹਰਾ–ਰਾਮ ਕਥਾ ਕਵਿ ਜਥਾ ਮਤਿ, ਵਰਨਤ ਜਗ ਅਨੁਸਾ-ਰ ॥ ਜਿਉ ਖਗਉਡਫਿਰਧਰਗਿਰਤ,ਪਰਤ ਨ ਅੰਬਰਪਾਰ੧
ਦੋਹਰਾ–ਰਾਮ ਭਗਤ ਬਿਨੁ ਅਤਿ ਕਠਨ, ਨਿਗਮ ਬਤਾਵਤ-ਨੇਤ। ਛਲ ਬਲ ਤੇ ਰਾਵਣ ਛਲਿਓ,ਮੀਚ ਉਗਾਹੀ ਦੇਤ।੨।
ਸੋਰਠਾ–ਤਬ ਲਗ ਸਾਧਨ ਧੂਰ, ਜਬ ਲਗ ਪਰਸ ਨ ਪੇਮ ਕੋ ॥ ਕਿਉਂ ਤਮ ਭਾਜੈ ਦੂਰ, ਬਿਨਾ ਦੀਪ ਬਾਤਨ ਕਰੈ ॥ ੩॥
ਸੋਰਠਾ–ਏਕ ਸਰਣ ਬ੍ਰਤ ਹੋਇ, ਜਪ ਤਪ ਨੇਮ ਸਬੈ ਰਹੋ ॥
ਪੁਰਖ ਨਾਰ ਨਹ ਦੋਇ,ਕਿਉ ਪਤਬ੍ਰਿਤਾ ਸਰਾਹੀਏ ॥ ੪ ॥
ਸੋਰਠਾ–ਇਤਨੇ ਕਰੇ ਉਪਾਇ, ਸਬ ਫੋਕਟ ਇਕ ਪ੍ਰੇਮ ਬਿਨ।
ਸੋਈ ਸੁਨਹੁ ਮਨ ਲਾਇ, ਹਿਰਦੇਰਾਮ ਬਿਨਤੀ ਕਰੈ ॥੫॥
ਕਬਿੱਤ–ਤੀਰਥਕਰੈ ਅਨੇਕ ਸਦਾਮਿਲਮੀਨ ਭੇਕ,ਕੱਛਪ ਅ-ਨੇਕ ਅਰ ਚਾਰੋਂ ਜੁਗ ਗਾਏ ਹੈਂ ॥ ਪੌਨ ਹੂੰ ਸੋਂ ਪੇਟ ਭਰ ਸੋਵਤ ਭੁਜੰਗ ਔ, ਕੁਰੰਗ ਤ੍ਰਿਣ ਖਾਤ ਬਨ ਹੀਂ ਮੈ ਘਰ ਛਾਏ ਹੈਂ। ਚਾਤ੍ਰਿਕ ਬਿਨਾਹੀਂ ਸਾਥੀ ਧੂਰ ਮੂੰਡ ਮੇਲੈ ਹਾਥੀ, ਧਜਾਨ ਹੀਂ ਬਿੜਾਲ ਬਕ ਜਨਮ ਗਵਾਏ ਹੈਂ। ਨਾਚ ਨਾਚ ਮੋਰ ਜਜੋਂ ਬਿ-

ਬਾਦ ਘਨ ਘੋਰ ਜਜੋਂ, ਉਡਾਇ ਪ੍ਰੇਮ ਹੀਨ ਰਘਨਾਥ ਕਾਹੂ ਪਾਏ ਹੈਂ ॥ ੬ ॥

ਸੋਰਠਾ—ਰਾਵਨ ਅਤਿ ਮਤਿ ਹੀਨ, ਸਮਝੈ ਪੈ ਚਰਨ ਨ ਭਜੈ। ਸੁਨਅਤਿ ਭਗਤਿਪ੍ਰਬੀਨ, ਕੁੰਭਕਰਨ ਬਧ ਕਾਨਦੈ ॥ ੭ ॥

ਛਪੈ—ਰਾਮਚੰਦ ਰਨਧੀਰ ਸੁਭਟ ਕਪਿ ਭੀਰ ਬਿਕਟ ਮਤਿ। ਕਿਲ ਕਿਲਾਇ ਉਛਲੰਤ ਪੂਛ ਪਟਕਤ ਚੰਚਲ ਅਤਿ। ਡੀਠ ਜੋਰਿ ਸਭ ਧਰਤ ਅਸੁਰ ਤਬ ਦੂਰ ਰਹਤ ਦਬਿ। ਰਵਿ ਪ੍ਰਗਟਤ ਪਰਭਾਤ ਜਾਤ ਤਮ ਨਿਰਖ ਬਦਨ ਛਬਿ। ਰਘੁਪਤਿ ਪ੍ਰਤਾਪ ਕਵਿ ਰਾਮ ਕਹਿ; ਨਿਰਖਤ ਪੀਠ ਭਜਾਇ ਅਰਿ। ਮ੍ਰਿਗ ਰੰਕ ਕੌਨ ਲੰਕਾਧਿਪਤਿ, ਜਹਿ ਸਿੰਘ ਬਿਦਾਰਨ ਕੁੰਭ ਕਰਿ ॥ ੮ ॥

ਕਬਿੱਤ—ਅੰਗ ਕੋ ਗਿਰੀਸ ਮਾਨ ਭੰਗ ਕੇ ਕਪੀਸ ਪੁੰਜ; ਦੇਵਨ ਕੇ ਦੂਤ ਜਮ ਦੂਤਨਕੀ ਆਵਨੀ। ਜਾਨਕੀ ਕਲੇਸ ਕੁਲ ਲਾਜ ਸੀਲ ਡੀਲ ਛਾਡ, ਆਠੌਂ ਲੋਕ ਪਾਲਨਕੀ ਡੀਠ ਕੀ ਲਗਾ-ਵਨੀ। ਪੰਚ ਭੂਤ ਦੇਹਿ ਕੋ ਸੁ ਮੁੰਡਮਾਲ ਮੁੰਡਨ ਕੋ, ਆਏ ਗਨ ਝੂੰਡ ਏਤੀ ਬਾਤਨ ਚਲਾਵਨੀ। ਲੰਕ ਈਸ ਊਪਰ ਨਿਸ਼ੰਕ ਦਾਤ ਪੀਸਪੀਸ ਦੇਖੋ ਬੀਸ ਕਰੀ ਏਕ ਬਾਰ ਐਸੀ ਧਾਵਨੀ॥੯॥

ਕਬਿੱਤ—ਅੰਗਦ ਸੋਂ ਕਹੈ ਬਾਤ ਰਾਵਨਕੀ ਦੇਖੀ ਘਾਤ, ਅਜਹੂੰ ਲੌ ਆਇ ਕੈ ਨ ਮੋ ਕੋ ਸਿਰ ਨਾਯੋ ਹੈ। ਹੋਨਹਾਰ ਜਾਕੋ ਜੈਸੀ ਤੈਸੀ ਮਤਿ ਹੀਏ ਬੈਸੀ, ਜਾਨਤ ਹੋਂ ਜਾਨਕੀ ਕੇ ਕੋਪ ਡਹਕਾਯੋ ਹੈ। ਬੋਲਜੋ ਹਨੂਮਾਨ ਯਹਿ ਪਾਪੀ ਅਬ ਲੌਂ ਤੋਂ ਨਾਥ, ਰਾਵਰੇ ਕੇ ਨੈਨਨ ਕੀ ਕਰੁਨਾ ਜਿਵਾਯੋ ਹੈ। ਨਾਂਤੋ ਯਾਕੋ ਮਾਰ ਸੀਆ ਲੈ ਕੈ ਦੇਸ ਗਏ ਹੁਤੇ, ਰਾਮ ਡਰ ਕਾਹੂੰ ਹਾਥ ਪਾਉਂ ਨ ਚਲਾਯੋ ਹੈ ॥ ੧੦ ॥

[ ਕਵਿ ਉਵਾਚ ]

ਕਬਿੱਤ—ਕੀਨੇ ਨਰ ਰੂਪ ਕਪਿ ਸੁੰਦਰ ਅਨੂਪ ਛਬ ਗਏ ਛਪ, ਭੂਪ ਐਸੋ ਚਰਿਤ ਬਨਾਯੋ ਹੈ। ਜੇਤੇ ਡੀਲ ਤੇਤੇ ਹਾਥੀ ਤੇਤੇਈ ਖਵਾਸ ਸਾਥੀ, ਕੰਕਨ ਕੇ ਕੁੰਡਲ ਕਿਰੀਟ ਪੁੰਜ ਛਾਯੋ ਹੈ।

